੧ ਓ ਸਤਿਗੁਰਪ੍ਰਸਾਦਿ ॥

# ਜੀਵਨ ਬ੍ਰਿਤਾਂਤ

# ਅਕਾਲੀ ਫੂਲਾ ਸਿੰਘ

ਰਚਿਤ

ਬਾਵਾ ਪ੍ਰੇਮ ਸਿੰਘ

23

ਵਜ਼ੀਰ ਹਿੰਦ ਪ੍ਰੈਸ ਅੰਮ੍ਰਿਤਸਰ।

# ਸਮਰਪਨ

"ਸੁੱਦ੍ਰੀ ਕਰਤਾ" ਜੀ ਦੀ ਸੇਵਾ ਵਿਖੇ
ਇਹ ਨਿਮਾਣਾ ਯਤਨ ਬੜੀ ਨਿਮ੍ਰਤਾ
ਸਹਿਤ ਸਮਰਪਨ ਕਰਦਾ
ਹਾਂ।

ਕਰਤਾ

# ਤਤਕਰਾ

ਵਿਚ ਢਾਲ ਦੇਂਦੇ ਹਨ।

ਇਸੇ ਕਰਕੇ ਇਤਿਹਾਸ ਕਾਰਾਂ ਦੀ ਜ਼ਿੰਦਗੀ ਕੌਮਾਂ ਲਈ ਅਤਿ ਲਾਭਦਾਇਕ ਜ਼ਿੰਦਗੀ ਗਿਣੀ ਜਾਂਦੀ ਹੈ, ਪਰ ਸੰਸਾਰ ਵਿਖੇ ਕਿਸੇ ਇਤਿਹਾਸਕਾਰ ਲਈ ਇਸ ਤੋਂ ਵੱਧ ਪਾਪ ਬੋ ਹੋਰ ਕੋਈ ਨਹੀਂ ਹੋ ਸਕਦਾ ਕਿ ਕਿਸੇ ਕੌਮ ਦੇ ਇਤਿਹਾਸ ਨੂੰ ਲਿਖਦੇ ਹੋਇਆਂ ਆਪਣੇ ਪਖ੍ਯਪਾਤ ਯਾ ਈਰਖਾ ਦੇ ਕਾਰਨ ਉਸ ਕੌਮ ਦੇ ਉੱਚ ਆਚਰਨ ਤੇ ਸ੍ਰੇਸ਼ਟ ਗੁਣਾਂ ਨੂੰ ਕਿਸੇ ਐਸੀ ਪਧਰਾਈ ਤੇ ਖਿੱਚ ਲਿਆਵੇ ਕਿ ਜਿਸ ਕਰਕੇ ਉਹ ਕੌਮ ਸਾਰੇ ਸੰਸਾਰ ਦੀਆਂ ਅੱਖਾਂ ਵਿਚ ਸਦਾ ਲਈ ਗਲੀਆਂ ਦੇ ਕੱਖਾਂ ਤੋਂ ਵਧੀਕ ਮਾਣ ਨਾ ਪਾ ਸਕੇ। ਉਹ ਕੌਮ ਵੱਡੀ ਸੁਭਾਗ ਹੈ ਜਿਸਦਾ ਜੀਵਨ ਇਤਿਹਾਸ ਨਿਰਪਖ੍ਯ ਤੇ ਨਯਾਯ ਸੀਲ ਇਤਿਹਾਸਕਾਰਾਂ ਦੀ ਕਲਮ ਨੇ ਪੂਰਾ ਕੀਤਾ ਹੋਵੇ, ਤੇ ਸੱਚੀਆਂ ਅਰ ਅਸਲੀ ਘਟਨਾਵਾਂ ਨੂੰ ਕਾਗਤ ਪਰ ਲਿਖ੍ਯਾ ਹੋਵੇ।

ਸਾਡੇ ਮੰਦ ਭਾਗਾਂ ਨਾਲ ਸਾਡੇ ਕੌਮੀ ਇਤਿਹਾਸ ਦੇ ਲੇਖਕਾਂ ਵਿਚੋਂ ਬਹੁਤ ਘੱਟ ਐਸੇ ਹੋਏ ਹਨ ਜੋ ਇਸ ਪਾਪ ਤੋਂ ਬਚ ਸਕੇ ਹੋਣ, ਕਾਰਨ ਇਸ ਦਾ ਇਹ ਹੈ ਕਿ ਸਾਡੀ ਕੌਮ ਦੇ ਸਿਰ ਤੇ ਮੁੱਢ ਤੋਂ ਹੀ ਸ੍ਰਿਸ਼ਟੀ ਸੇਵਾ ਦਾ ਐਡਾ ਭਾਰੀ ਕੰਮ ਪੈ

ਗਿਆ ਜਿਸ ਕਰਕੇ ਸਮੇਂ ਦੀ ਲੋੜ ਅਨੁਸਾਰ ਦੀਨਾਂ ਅਤੇ ਧਰਮੀਆਂ ਦੀ ਰਾਖੀ ਹਿਤ ਸਾਰੀ ਕੌਮ ਨੂੰ ਹਥਿਆਰ ਫੜਕੇ ਅੱਤਸਾਚਾਰਾਂ ਦਾ ਕਰੜਾ ਟਾਕਰਾ ਕਰਨਾ ਪਿਆ, ਤੇ ਲਗ ਭਗ ਸਾਰੀ ਕੌਮ ਹੀ ਜੋਧਾ ਹੋ ਗਈ, ਅਤੇ ਹੋਰ ਕਿਸੇ ਹੁਨਰ ਵੱਲ ਰੁਚੀ ਬਹੁਤ ਘੱਟ ਰਹੀ। ਜਦ ਸਿੱਖ ਰਾਜ ਪੰਜਾਬ ਵਿਚ ਕਾਇਮ ਹੋਇਆ ਤਦੋਂ ਸਮਾਂ ਸੀ ਕਿ ਕੌਮ ਦੇ ਆਗੂ ਕੌਮ ਨੂੰ ਸਭ ਤਤਾਂ ਵਿਦਿਆ ਵਿਚ ਨਿਪੁੰਨ ਕਰਦੇ, ਪਰ ਰਾਜ ਦੀਆਂ ਵਾਗਾਂ ਅਨ ਮਤੀਆਂ ਦੇ ਹੱਥ ਆ ਗਈਆਂ ਤੇ ਧਰਮੀ ਆਗੂਆਂ ਨੂੰ [illegible] ਛਿਪ ਕੇ ਸਮਾਂ ਬਿਤਾਉਣਾ ਪਿਆ ਅਰ ਜੋ ਸਾਹਮਣੇ ਆਏ ਉਨ੍ਹਾਂ ਦੀ ਵੀ ਛੌਕਰ ਗਰਦੀ ਨੇ ਕੁਝ [illegible] ਚੱਲਣ ਦਿੱਤੀ, ਜਿਸ ਕਰਕੇ ਅਸੀ [illegible] ਸਾਹਿਤਕ ਗੁਣਾਂ ਤੋਂ ਵਾਂਜੇ ਰਹੇ, ਜਿਸ ਦਾ ਸਿੱਟਾ ਇਹ ਨਿਕ-ਲਿਆ ਕਿ ਇਨ੍ਹਾਂ ਦੁਵੈਖੀਆਂ ਨੇ [illegible] ਪਰ [illegible] ਸਾਡੇ ਪਵਿਤ੍ਰ ਧਰਮ ਤੇ ਕੌਮੀ ਇਤਿਹਾਸ ਵਿਚ ਭੀ ਅਨੇਕ ਪ੍ਰਕਾਰ ਦੀਆਂ ਨਿਰਮੂਲ ਅਤੇ ਅਨਹੋ-ਣੀਆਂ ਗੱਲਾਂ ਠੋਪ ਕੇ ਆਪਣੇ ਮਨਾਂ ਦਾ ਸਾੜ ਕਢਿਆ।

ਸਾਡੇ ਕੌਮੀ ਇਤਿਹਾਸ ਦੇ ਮੁਢ ਦੇ ਲੇਖਕ ਲਗ ਭਗ ਸਾਰਿਦੇ ਸਾਰੇ ਯਾ ਅਸਿੱਖਸਨ, ਤੇ ਯਾ ਵਿਦੇਸ਼ੀ

ਸਨ। ਪਹਲੇ ਲੋਕਾਂ ਨੇ ਤਾਂ ਮਜ਼੍ਹਬੀ ਪਖ੍ਯਪਾਤ ਤੇ ਕਈਆਂ ਨੂੰ ਖੁਸ਼ ਕਰਕੇ ਇਨਾਮ ਲੈਣੇ ਦੀ ਖਾਤਿਰ ਅਸਾਡੇ ਇਤਿਹਾਸ ਨੂੰ ਵਿਗਾੜ ਕੇ ਨੀਵੇਂ ਕਰਨ ਦਾ ਯਤਨ ਕੀਤਾ, ਤੇ ਪਿਛਲਿਆਂ ਨੇ ਅਞਾਣ ਪੁਣੇ ਵਿਚ ਓਨ੍ਹਾਂ ਦੇ ਮੂੰਹ ਤੋਂ ਸੁਣੀ ਸੁਣਾਈ ਦੰਦ ਕਥਾ ਤੇ ਯਾ ਉਨ੍ਹਾਂ ਦੇ ਅਸ਼ੁਧ ਲੇਖਾਂ ਦੇ ਅਧਾਰ ਪਰ ਅਸਾਡਾ ਕੂੜਾ ਛੋਟਾ ਇਤਿਹਾਸ ਲਿਖਿਆ। ਪਹਲਿਆਂ ਵਿਚੋਂ ਇਕ ਅਧ ਦੀ ਲਿਆਕਤ, ਵਿਖਿਆਤਾ ਤੇ ਸਾਫ਼ੀ ਨੀਯਤ ਦਾ ਸਾਰ ਅੰਸ਼ ਅਸੀਂ ਇਥੇ ਪੇਸ਼ ਕਰਦੇ ਹਾਂ:-

ਬਖਤਕੰਤ ਰਾਏ ਜੋ ਆਪਣੇ ਆਪ ਨੂੰ ਸਿੱਖਾਂ ਦਾ ਸਭ ਤੋਂ ਪਹਲਾ ਇਤਿਹਾਸਕਾਰ ਗਿਣਦਾ ਹੈ, ਆਪਣੀ ਕਿਤਾਬ ਦੇ ਸਫ਼ੇ ੨ ਤੇ (ਜਿਸਦੀ ਨਕਲ ਮਿਸਟਰ ਪ੍ਰਿੰਸਪ ਨੇ ਆਪਣੀ ਕਿਤਾਬ ਵਿਚ ਕੀਤੀ ਹੈ) ਸਿੱਖਾਂ ਦੇ ਸਭ ਤੋਂ ਵੱਡੇ ਤੇ ਉੱਚੇ ਅਸੂਲ ਪਵਿਤ੍ਰ ਅੰਮ੍ਰਿਤ ਬਾਬਤ ਲਿਖਦਾ ਹੈ ਕਿ:-'ਜਦ ਸਿੱਖ ਅੰਮ੍ਰਿਤ ਤਿਆਰ ਕਰਦੇ ਹਨ ਤਾਂ ਅੰਮ੍ਰਿਤ ਛਕਣ ਤੇ ਛਕਾਣ ਵਾਲੇ ਦੋਹਾਂ ਦੇ ਪੈਰ ਧੋ ਕੇ ਉਸੇ ਪਾਣੀ ਵਿਚ ਖੰਡ ਪਾ ਦੇਂਦੇ ਹਨ ਤੇ ਉਸਨੂੰ ਕਰਦ ਨਾਲ ਹਲਾਂਦੇ ਹੋਏ ਨਾਲੋ ਨਾਲ ਪੰਜ ਸ੍ਵਯੇ ਪੜ੍ਹੀ ਜਾਂਦੇ ਹਨ ਤੇ ਹਰ ਇੱਕ ਸ੍ਵਯੇ ਦੇ ਖਤਮ ਹੋਣੇ ਪਰ

ਉਸ ਪਾਣੀ ਵਿੱਚ ਛੂਹ ਛੂਹ ਕਰਕੇ ਫੂਕਾਂ ਮਾਰਦੇ ਹਨ ਤੇ ਫੇਰ ਇਸ ਗੰਦੇ ਪਾਣੀ ( Dirty water ) ਦੇ ਉਸ ਸ਼ਰਬਤ ਨੂੰ ਪੀਂਦੇ ਹੋਏ ਕਹਿੰਦੇ ਹਨ 'ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ'।ਏਹ ਹੈ ਇਸ ਇਤਿਹਾਸਕਾਰ ਦੀ ਲਿਆਕਤ ! ਅੰਮ੍ਰਤ ਛਕਣ ਦਾ ਇਕ ਐਸਾ ਮੋਟਾ ਤੇ ਪ੍ਰਸਿੱਧ ਤ੍ਰੀਕਾ ਹੈ, ਜਿਸਨੂੰ ਸਿੱਖਾਂ ਨਾਲ ਵਾਹ ਪੈਣ ਵਾਲੀਆਂ ਕੌਮਾਂ ਦਾ ਹਰੇਕ ਬੱਚਾ ਬੱਚਾ ਜਾਣਦਾ ਹੈ।"ਛਕਣ ਵਾਲੇ ਤੇ ਛਕਾਣ ਵਾਲੇ" ਦੇ ਪੈਰ ਧੋ ਕੇ ਉਸ ਪਾਣੀ ਵਿਚ 'ਖੰਡ' ਪਾਣੀ ਕੇਸਾ ਕੋਰਾ ਝੂਠ ਤੋਲਿਆ ਗਿਆ ਹੈ। ਇਸ ਤੋਂ ਅਗੇ 'ਪੰਜ' ਮ੍ਰਿਯਾਂ ਦਾ ਪਾਠ ਤੇ 'ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ' ਦਾ ਉਚਾਰਿਆ ਜਾਣਾਂ ਲੇਖਕ ਨੇ ਕੈਸੀ ਗੱਪ ਠੱਪੀ ਹੈ। ਇਸ ਤੋਂ ਏਹ ਸਿੱਧ ਨਹੀਂ ਹੁੰਦਾ ਕਿ ਉਹ ਅੰਮ੍ਰਿਤ ਜੈਸੀ ਆਮ ਤੇ ਪ੍ਰਸਿੱਧ ਰਸਮ ਦੇ ਤ੍ਰੀਕੇ ਤੋਂ ਅਣਜਾਣ ਸੀ।ਜਦੋਂ ਕਿ ਈਰਾਨ ਤੇ ਅਫ਼ਗ਼ਾਨਿਸਤਾਨ ਦੇ ਵਿਦੇਸੀ ਵੀ ਇਸ ਤੋਂ ਜਾਣੂ ਸਨ, 'ਖੁਸ਼ਵਕਤ ਰਾਇ' ਸਿਖਾਂ ਦੇ ਵਿੱਚ ਰਹਿਣ ਵਾਲਾ ਕਿਸਤਰਾਂ ਨਾਵਾਕਿਫ ਹੋ ਸਕਦਾ ਸੀ ? ਇਸ ਤੋਂ ਸਾਫ ਸਿੱਧ ਹੈ ਕਿ ਉਸਨੇ ਜਾਣ ਬੁਝ ਕੇ ਸਿਖਾਂ ਦੇ ਅਸਲੀ ਹਾਲਾਂ ਨੂੰ ਘ੍ਰਿਣਾ ਭਰੀ ਗੰਦਾ ਰੂਪ ਵਿਚ ਬਦਲਕੇ ਪ੍ਰਗਟ ਕਰਨ ਦੀ

ਨੀਯਤ ਨਾਲ ਸਭ ਕੁਝ ਲਿਖਿਆ ਹੈ । ਇਸ ਗਿਆਤ ਤੇ ਇਸ ਅਯੋਗ ਭਾਵ ਨਾਲ ਏਹ ਪੁਰਸ਼ ਸਾਡਾ ਕੌਮੀ ਇਤਿਹਾਸ ਲਿਖਣ ਬੈਠਾ ਹੈ। ਇਸੇਤਰਾਂ ਪਖਪਾਤ ਦੀ ਪੱਟੀ ਅੱਖਾਂ ਤੇ ਬੰਨ੍ਹਕੇ ਏਹਾ ਲੇਖਕ ਸਫੇ ੬੯ ਤੇ "ਸ਼ੇਰਿ ਪੰਜਾਬ, ਮਹਾਰਾਜਾ ਰੰਜੀਤ ਸਿੰਘ" ਦਾ ਹਾਲ ਲਿਖਦਾ ਹੋਇਆ ਆਪਣੇ ਨਾਮ ਨੂੰ ਇਸਤਰਾਂ ਕਲੰਕਤ ਕਰਦਾ ਹੈ:-

(੨) "ਜਦ ਸਿੱਖ ਫੌਜਾਂ ਮੁਲਤਾਨ ਤੋਂ ਮੁੜਕੇ ਆ ਰਹੀਆਂ ਸਨ ਤਾਂ ਇੱਕ ਜ਼ਿਮੀਂਦਾਰ ਘੋੜੇ ਪਰ ਸਵਾਰ ਰੰਜੀਤ ਸਿੰਘ ਦੀ ਸਲਾਮੀ ਲਈ ਆਇਆ, ਓਹ(ਮਹਾਰਾਜਾ) ਤੇ ਉਸ ਦੇ ਦਰਬਾਰੀ ਜ਼ਿਮੀਂਦਾਰ ਦੇ ਘੋੜੇ ਨੂੰ ਦੇਖਕੇ ਲਲਚਾ ਗਏ ਤੇ ਬੜੀ ਸ਼ੋਖੀ ਨਾਲ ਉਸ ਤੋਂ ਘੋੜਾ ਮੰਗਿਆ, ਪਰ ਜ਼ਿਮੀਂਦਾਰ ਨੇ ਹੁਕਮ ਨਾਂ ਮੰਨਿਆਂ ਤੇ ਭੱਜ ਕੇ (ਮਹਾਰਾਜਾ ਰੰਜੀਤ ਸਿੰਘ ਦੇ) ਹਾਥੀ ਤੇ ਘੋੜਾ ਜਾ ਚੜ੍ਹਾਇਆ ਤੇ ਉਸ ਨੂੰ ਕਈ ਜ਼ਖ਼ਮ ਤਲਵਾਰ ਦੇ ਲਾਏ,(ਮਹਾਰਾਜੇ ਦੀ) ਗਾਰਦ ਤੇ ਉਸਦੇ ਦਰਬਾਰੀ ਉਸਦੇ ਗਿਰਦ ਜਮਾਂ ਹੋ ਗਏ ਪਰ ਕੋਈ ਬੀ ਉਸਦਾ ਮੁਕਾਬਲਾ ਨਾ ਕਰ ਸਕਿਆ। ਛੇਕੜ ਉਹ (ਜ਼ਿਮੀਂਦਾਰ) ਬਹੁਤ ਸਾਰਿਆਂ ਨੂੰ ਕਤਲ ਕਰਕੇ ਮਾਰਿਆ ਗਿਆ।"

ਇਨ੍ਹਾਂ ਗੱਲਾਂ ਨੂੰ ਪੜ੍ਹਕੇ ਇਕ ਇਆਣੇ ਤੋਂ

ਇਆਨਾ ਵੀ ਸਮਝ ਸਕਦਾ ਹੈ ਕਿ ਲੇਖਕ ਕਿਸ ਇਰਾਦੇ ਨੂੰ ਅੱਖਾਂ ਅਗੇ ਰਖਕੇ ਸਾਰਾ ਇਤਿਹਾਸ ਲਿਖ ਰਿਹਾ ਹੈ। ਹੁਣ ਆਓ ਅਸੀ ਜ਼ਰਾ ਇਸਤੇ ਵਿਚਾਰ ਕਰੀਏ :–

(ੳ) ਫਰਜ਼ ਕਰੋ ਕਿ ਕਦੀ ਕੋਈ ਇਸਤਰਾਂ ਦਾ ਜ਼ਿਮੀਂਦਾਰ ਮਹਾਰਾਜਾ ਸਾਹਿਬ ਦੀ ਸਲਾਮੀ ਨੂੰ ਆਇਆ, ਤਾਂ ਸਾਰੇ ਪੰਜਾਬ ਦਾ ਪਾਤਸ਼ਾਹ ਉਸਤੋਂ ਉਸਦਾ ਮਾਮੂਲੀ ਟੱਟੂ (ਜਿਸ ਤਰਾਂ ਜ਼ਿਮੀਂਦਾਰਾਂ ਦੇ ਆਮ ਘੋੜੇ ਹੁੰਦੇ ਹਨ) ਕਿਉਂ ਮੰਗਦਾ, ਜਦ ਕਿ ਉਸਦੇ ਤਬੇਲਿਆਂ ਵਿਚ ਹਜ਼ਾਰਾਂ ਅਦੁਤੀ ਘੋੜੇ ਮੌਜੂਦ ਸਨ ?

(ਅ) ਤੇ ਜੇ ਮਹਾਰਾਜਾ ਕਦੀ ਇਛਿਆ ਵੀ ਪ੍ਰਗਟ ਕਰਦਾ ਤਾਂ ਕੀ ਓਹ ਜ਼ਿਮੀਂਦਾਰ ਫ਼ਖ਼ਰ (ਮਾਣ) ਸਮਝਕੇ ਘੋੜਾ ਉਸੀ ਵਕਤ ਪੇਸ਼ ਨਾ ਕਰਦਾ ?

(ੲ) ਇਕ ਮਾਮੂਲੀ ਜ਼ਿਮੀਂਦਾਰ ਦੀ ਕੀ ਮਜਾਲ ਸੀ ਕਿ ਓਹ ਸ਼ੇਰਿ ਪੰਜਾਬ ਦੇ ਸਾਹਮਣੇ ਹੁਕਮ ਅਦੂਲੀ ਕਰਦਾ, ਜਦ ਕਿ ਵਡੇ ੨ ਹਾਕਮ ਉਸਦੇ ਤਿਊੜੇ ਸਾਹਮਣੇ ਥਰ ੨ ਕੰਬਦੇ ਹੁੰਦੇ ਸਨ ?

(ਸ) ਫੇਰ ਉਹ ਇਕ ਅਕੱਲਾ ਦਸ ਹਜ਼ਾਰ ਫੌਜ ਦੇ ਹੁੰਦਿਆਂ ਕਿਸਤਰਾਂ ਮਹਾਰਾਜਾ ਸਾਹਿਬ ਦੇ

ਹਾਥੀ ਤੇ ਜਾ ਚੜ੍ਹਿਆ, ਤੇ ਮਹਾਰਾਜਾ ਸਾਹਿਬ ਤੇ ਤਲਵਾਰ ਦੀਆਂ ਸੱਟਾਂ ਕਰਦਾ ਰਿਹਾ। ਤੇ ਕੀ ਅੱਗੋ ਮਹਾਰਾਜ ਵੰਗਾਂ ਪਾਕੇ ਬੈਠੇ ਹੋਏਸਨ ਕਿ ਚੁਪ ਕਰਕੇ ਸੱਟਾਂ ਖਾਈ ਗਏ ? ਓਹ ਅਦੁਤੀ ਜਰਨੈਲ ਇਨਾਂ ਅਪਾਹਜ ਹੋ ਸਕਦਾ ਹੈ ਜੋ ਆਪ ਤਲਵਾਰ ਧੂ ਕੇ ਮੈਦਾਨਾਂ ਵਿਚ ਉਤਰ ਪੈਂਦਾ ਸੀ ?

(ਹ) ਕੀ ਸਾਰੀ ਫੌਜ, ਗਾਰਦਾਂ ਤੇ ਦਰਬਾਰੀ ਉਸ ਜ਼ਿਮੀਂਦਾਰ ਦਾ ਮੂੰਹ ਦੇਖਦੇ ਰਹੇ ?

(ਕ) ਫੇਰ ਉਸ ਸਾਰੀ ਫੌਜ ਤੇ ਬਲਬੀਰ ਸ੍ਰਦਾਰਾਂ ਵਿਚੋਂ ਕੋਈ ਵੀ ਉਸਦੇ ਟਾਕਰੇ ਲਈ ਨਾਂ ਨਿਕਲ ਸਕਿਆ?

ਅਸਲ ਵਿਚ ਨਾਂ ਕੋਈ ਜ਼ਿਮੀਂਦਾਰ ਆਇਆ ਤੇ ਨਾ ਹੀ ਮਹਾਰਾਜਾ ਸਾਹਿਬ ਕਦੇ ਮੁਲਤਾਨ ਜਾਂਦਿਆਂ ਯਾ ਆਉਂਦਿਆਂ ਫੱਟੜ ਹੋਏ। ਇਹ ਸਾਰੇ ਦਾ ਸਾਰਾ ਕਿੱਸਾ ਮਨਘੜਤ ਲਿਖਕੇ ਲੇਖਕ ਨੇ ਆਪਣਾ ਅੱਗਾ ਭਾਰੂ ਕੀਤਾ ਹੈ। ਇਸੇਤਰਾਂ ਬੂਟਾ ਸ਼ਾਹ, ਸੋਹਣ ਲਾਲ ਤੇ ਮਿਸ਼ਰ ਸਰਧਾ ਰਾਮ ਨੇ ਆਪੋ ਆਪਣੀ ਥਾਂ ਤੇ ਹਨੇਰਾ ਢੋਇਆ ਹੈ। ਉੱਪਰੋਂ ਪੰਜਾਬ ਵਿਚ ਕਈਕੁ ਨਵੇਂ ਆਏ ਵਿਦੇਸੀ ਇਤਿਹਾਸਕਾਰਾਂ ਨੇ ਇਨ੍ਹਾਂ ਲੇਖਕਾਂ ਦੀਆਂ ਨਕਲਾਂ ਕਰਕੇ ਵਧੇਰੀ ਸ਼ੱਕਰ ਵਿਚ ਰੇਤ ਮਿਲਾ ਦਿੱਤੀ।

ਇਕ ਸਾਹਿਬ ਜੋ ਉੱਕਾ ਇਤਿਹਾਸਕਾਰਾਂ ਦੇ ਉੱਚ ਗੁਣਾਂ ਤੋਂ ਕੋਰਾ ਹੈ, ਸਿੱਖ ਹਿਸਟ੍ਰੀ ਵਿਚ ਇਕ ਥਾਂ ਅਕਾਲੀਆਂ (ਨਿਹੰਗ ਸਿੰਘਾਂ) ਦਾ ਜ਼ਿਕਰ ਕਰਦਾ ਹੋਇਆ ਲਿਖਦਾ ਹੈ ਕਿ 'ਅਕਾਲੀ' ਇਕ ਵਹਸ਼ੀ (ਜੰਗਲੀ) ਚਲਨ ਦਾ ਹੁੰਦਾ ਹੈ, ਜਿਸਦੇ ਚੇਹਰੇ ਤੋਂ ਮੱਕਾਰੀ (ਫ਼ਰੇਬ) ਤੇ ਬੇਤਰਸੀ ਸਮਿਲਤ ਚੋ ਚੋ ਪੈਂਦੀ ਹੈ। ਏਹ ਦੋ ਜਜ਼ਬੇ ਉਸ (ਅਕਾਲੀ) ਦੀ ਜ਼ਿੰਦਗੀ ਦੇ ਮੁਖ ਮਨਤੱਵ ਹੁੰਦੇ ਹਨ, ਆਦਿ। ਅਤੇ ਜਿਥੇ ਕਿਤੇ ਇਨ੍ਹਾਂ ਮਹਾਂ ਬੀਰਾਂ ਦੀ ਅਦੁਤੀ ਬੀਰਤਾ ਦਾ ਜ਼ਿਕਰ ਆਉਂਦਾ ਹੈ ਤਾਂ ਉਸ ਨੂੰ ਜੰਗ ਦੇ ਲੋਰੇ ਵਿਚ ਕੀਤੀ ਦਸਦਾ ਹੈ। ਇਸੇਤਰਾਂ ਉਸ ਨੇ ਹੋਰ ਕਈ ਅਯੋਗ ਗੱਲਾਂ ਲਿਖਕੇ ਆਪਣੀ ਬੇੜੀ ਵਿਚ ਪੱਥਰ ਪਾਏ ਹਨ। ਪਰ ਇਤਿਹਾਸ ਦੇ ਜਾਣੂਆਂ ਦੇ ਦਿਲਾਂ ਵਿਚ ਐਸੇ ਅਸੱਤ ਤੇ ਵਿਅਰਥ ਲੇਖਾਂ ਦਾ ਅਸਰ ਕੁਝ ਬੀ ਨਹੀਂ ਰਹਿੰਦਾ। ਜਦ ਅਸੀ ਇਸੇ ਲੇਖਕ ਦੇ ਸਮਕਾਲੀ ਮੇਜਰ ਸਮਾਇਥ ਦੀ ਕਿਤਾਬ ਵਿਚ ਉੱਪਰਲੇ ਲੇਖ ਦਾ ਪੂਰਾ ਪੂਰਾ ਖੰਡਨ ਪੜ੍ਹਦੇ ਹਾਂ ਜਿਸ ਦਾ ਸਾਰ ਅੰਸ ਏਹ ਹੈ:- "ਸੱਚੇ ਅਕਾਲੀ ਹੱਦ ਦਰਜੇ ਦੇ ਦਲੇਰ, ਸੁਤੰਤ੍ਰ (ਆਜ਼ਾਦ) ਹੁੰਦੇ ਸਨ, ਸਭ ਕਿਸੇ ਨਾਲ ਪਿਆਰ ਨਾਲ ਮਿਲਦੇ ਸਨ, ਪਰ ਉਨ੍ਹਾਂ ਤੋਂ ਡਾਢੀ ਘ੍ਰਿਣਾ ਕਰਦੇ ਸਨ ਜੋ ਹੰਕਾਰ ਦੇ

ਥਲੇ ਤੇ ਚੜ੍ਹੇ ਹੋਏ ਆਪਣੇ ਆਪ ਨੂੰ ਉਨ੍ਹਾਂ ਤੋਂ ਉੱਚਾ ਸਮਝਦੇ ਸਨ। ਉਨ੍ਹਾਂ ਦੀ ਜ਼ਿੰਦਗੀ ਦਾ ਆਦਰਸ਼ ਤੇ ਮੁਖ ਪ੍ਰਯੋਜਨ ਗੁਰਦੁਆਰਿਆਂ ਦੀ ਰਖਯਾ, ਮਿਰਯਾਦਾ ਦੀ ਪਵਿਤ੍ਰਤਾ ਦੀ ਕਾਇਮੀ, ਕੌਮੀ ਆਚਰਨ ਦੀ ਰਾਖੀ, ਦੀਨਾਂ ਦੁਖੀਆਂ ਤੇ ਸਰਨਾਗਤਾਂ ਦੀ ਸਹਾਇਤਾ ਕਰਨੀ ਹੁੰਦਾ ਸੀ। ਓਹ ਇਨ੍ਹਾਂ ਫਰਜ਼ਾਂ ਦੇ ਪੂਰਾ ਕਰਨ ਵਿਚ ਜਾਨ ਤਕ ਦੀ ਪ੍ਰਵਾਹ ਨਹੀਂ ਸਨ ਕਰਦੇ, ਜੇ ਅਵਸਰ ਆ ਬਣੇ ਤਾਂ ਇਸਦੇ ਪੂਰਾ ਕਰਨ ਵਿਚ ਆਪਣਾ ਸੀਸ ਤਕ ਦੇ ਦੇਣ ਲਈ ਹਰ ਵਕਤ ਤਿਆਰ ਬਰ ਤਿਆਰ ਰਹਿੰਦੇ ਸਨ, ਓਹ ਲੋਕ (Law of property) ਅਰਥਾਤ ਜੈਦਾਦ ਦੇ ਕਬਜ਼ੇ ਦ ਅਸੂਲ ਦੇ ਪਾਬੰਦ (ਅਨੁਸਾਰੀ) ਨਹੀਂ ਸਨ, ਓਹ ਪਦਾਰਥ, ਮਕਾਨਾਂ ਤੇ ਭੋਇਆਂ ਨੂੰ ਕਿਸੇ ਦੀ ਮਲਕੀਯਤ ਨਹੀਂ ਮੰਨਦੇ ਸਨ, ਕਹਿੰਦੇ ਸਨ ਕਿ ਸਭ ਕੁਝ 'ਵਾਹਿਗੁਰੂ' ਦਾ ਹੈ, ਮਨੁਖ ਸਭ ਭਰਾ ਹਨ, ਮਿਲ ਕੇ ਪਿਆਰ ਨਾਲ ਜੀਵਨ ਨਿਰ-ਬਾਹ ਕਰਨਾਂ ਸਭ ਦਾ ਧਰਮ ਹੈ। ਜਿਕੂੰ ਜਲ, ਪੌਣ ਸਾਂਝੇ ਹਨ, ਇਕੂੰ ਭੋਂ ਭੀ ਸਾਂਝੀ ਹੈ ਤੇ ਭੋਂ ਦੀ ਉਤ-ਪਤੀ ਭੀ ਸਾਂਝੀ ਹੈ। ਏਹ ਗਲਾਂ ਉਹ ਲੁਟ ਖਾਣ ਲਈ ਨਹੀਂ ਕਿਹਾ ਕਰਦੇ ਸਨ, ਸਗੋਂ ਆਪਣਾ ਆਪ ਲੁਟਾ ਕੇ ਦਿਖਾ ਦਿਆ ਕਰਦੇ ਸਨ, ਓਹ ਨ੍ਹਾਂ

ਆਪਣੇ ਹੱਥ ਆਈ ਮਾਇਆ ਨੂੰ ਆਪਣੀ ਕਰ ਜਾਣਦੇ ਸਨ ਤੇ ਨਾ ਹੀ ਦੂਜੇ ਦੇ ਪਦਾਰਥ ਨੂੰ ਉਨ੍ਹਾਂ ਦਾ ਸਮਝਦੇ ਸਨ। ਇਸ ਹਾਲਤ ਵਿਚ ਉਨ੍ਹਾਂ ਦਾ ਨਿਰਬਾਹ ਕਠਨ ਜਾਪਦਾ ਹੈ, ਪਰ ਉਨ੍ਹਾਂ ਦਾ ਆਚਰਨ ਐਸਾ ਹੀ ਪਵਿਤ੍ਰ ਸੀ ਤੇ ਓਹ ਕੈਹਨੀ ਤੇ ਕਰਨੀ ਦੇ ਐਸੇ ਹੀ ਸੂਰਮੇਂ ਸਨ ਚਾਹੇ ਉਹ ਇਸ ਖਜਾਲ ਨੂੰ ਬਹੁਤ ਜ਼ਿਆਦਾ ਫੈਲਾ ਨਾ ਸਕੇ ਪਰ ਆਪਣੇ ਨਿਰਬਾਹ ਵਿਚ ਤੰਗ ਵੀ ਨਹੀਂ ਹੋਏ।" ਇਸੇ ਦੀ ਪੁਸ਼ਟੀ ਵਿਚ ਕਨਿੰਘਮ ਸਾਹਿਬ ਲਿਖਦਾ ਹੈ ਕਿ ਮੈਂ ਇਕ ਨਿਹੰਗ ਸਿੰਘ ਨੂੰ ਵੇਖਿਆ ਜੋ ਪੱਤੇ ਖਾ ਕੇ ਗੁਜ਼ਾਰਾ ਕਰਦਾ ਸੀ, ਪਰ ਲੋਕਾਂ ਦੇ ਅਰਾਮ ਲਈ ਦਿਨ ਰਾਤ ਜਗਰਾਵਾਂ ਦੀ ਸੜਕ ਬਣਾਂਦਾ ਹੁੰਦਾ ਸੀ।

ਬੀਰ ਬਹਾਦਰ ਅਕਾਲੀ ਫੂਲਾ ਸਿੰਘ ਜੀ ਭੀ ਇਸੇ ਹੀ ਖਾਣ ਦੇ ਇਕ ਸ਼ਿਰੋਮਣੀ ਹੀਰਾ ਸੇ, ਜਿਨ੍ਹਾਂ ਦੀ ਅਮੁਕ ਵੀ ਬੀਰਤਾ ਦੀ ਲਿਸ਼ਕ ਦੇ ਅਗੇ ਬੜੇ ੨ ਤਾਜਵਰਾਂ ਦੇ ਮੁਕਟ ਮਣ ਝੁਕ ਗਏ, ਤੇ ਰਹਿੰਦੀ ਦੁਨੀਆਂ ਤਕ ਉਨ੍ਹਾਂ ਦਾ ਨੂਰ ਝਲਕੇ ਮਾਰਦਾ ਅਨੇਕਾਂ ਰੂਹਾਂ ਨੂੰ ਪ੍ਰਕਾਸ਼ ਪੁੰਜ ਬਣਾਂਦਾ ਰਹੇਗਾ। ਅਕਾਲੀ ਜੀ ਸਿਰ ਤੋਂ ਪੈਰਾਂ ਤਕ ਕੌਮੀ ਪਿਆਰ, ਉਤਸ਼ਾਹ ਤੇ ਉਚ ਆਚਰਨ ਦੀ ਜੀਊਂਦੀ ਜਾਗਦੀ

ਮੂਰਤ ਸਨ। ਉਨ੍ਹਾਂ ਦੇ ਸੀਨੇ ਵਿਚ ਐਸਾ ਦਿਲ ਸੀ ਜੋ ਪੰਥ ਦੇ ਦਰਦ ਨਾਲ ਤੜਫ ੨ ਉਠਦਾਸੀ,ਉਨ੍ਹਾਂ ਦੀ ਸਾਰੀ ਜ਼ਿੰਦਗੀ ਪੰਥ ਦੀ ਆਤਮਕ, ਮਾਨਸਕ, ਸੁਧਾਰਕ ਤੇ ਭਾਈਚਾਰਕ ਸੁਧਾਰ ਵਿਚ ਹੀ ਗੁਜ਼ਰੀ। ਸਿਖ ਰਾਜ ਨੂੰ ਵਧਾਣ ਅਤੇ ਉਸਨੂੰ ਸਥਿਰ ਰਖਣ ਵਿਚ ਉਨ੍ਹਾਂ ਨੇ ਆਪਣਾ ਸਿਰ ਤਕ ਵਾਰ ਦਿਤਾ। ਭਾਵੇਂ ਰਾਜ ਦਾ ਮਾਲਕ ਮਹਾਰਾਜਾ ਰੰਜੀਤ ਸਿੰਘ ਸੀ ਪਰ ਇਲਾਕੇ ਤੇ ਮੁਲਕਾਂ ਦਾ ਫਤੇ ਕਰਨ ਵਾਲਾ ਜੈਸਾ ਕਿ ਪਾਠਕ ਅੱਗੇ ਚੱਲਕੇ ਪੜ੍ਹਨਗੇ,ਅਕਾਲੀ ਫੂਲਾ ਸਿੰਘ ਹੀ ਸੀ। ਸੰ: ੧੮੫੯ ਤੋਂ ੧੮੮੦ ਬਿਕ੍ਰਮੀ ਦੇ ਵਿਚਕਾਰ ਜੋ ਜੋ ਲੜਾ. ਈਆਂ ਸਿੱਖ ਰਾਜ ਵਲੋਂ ਜਿੱਥੇ ਜਿੱਥੇ ਹੋਈਆਂ ਲਗ ਭਗ ਉਨ੍ਹਾਂ ਸਾਰੀਆਂ ਵਿਚ ਅਕਾਲੀ ਜੀ,ਸਣੇ ਆਪਣੇ ਬਲਵਾਨ ਜਥੇ ਦੇ, ਰਾਜ ਦੀ ਜੰਗੀ ਸੇਵਾ ਬਿਨਾਂ ਕਿਸੇ ਤਲਬ ਦੇ ਤਨਖਾਹਦਾਰ ਫੌਜਾਂ ਤੋਂ ਵਧ ਚੜ੍ਹ ਕੇ ਕਰਦੇ ਰਹੇ,ਤੇ ਇਹੋ ਕਾਰਨ ਸੀ ਜਿਸ ਕਰਕੇ ਅਕਾਲੀ ਜੀ ਸਾਰੇ ਪੰਥ ਵਿਚ ਮਾਣ ਯੋਗ ਮੰਨੇ ਜਾਂਦੇ ਸਨ।

ਪਰ ਇਹ ਗਲ ਅਤਿ ਸ਼ੋਕ ਨਾਲ ਪ੍ਰਗਟ ਕਰਨੀ ਪੈਂਦੀ ਹੈ ਕਿ ਐਸ ਅਦੁਤੀ ਸੂਰਮੇਂ ਦੇ ਜੀਵਨ ਸਮਾਚਾਰ ਲੱਭਣ ਲਗਿਆਂ ਡਾਢੀ ਹੀ ਨਿਰਾਸ

ਹੋਣਾ ਪੈਂਦਾ ਹੈ। ਜਿਸਤਰਾਂ ਅਸੀ ਉੱਤੇ ਦੱਸ ਆਏ ਹਾਂ ਕਿ ਸਾਡੇ ਕੌਮੀ ਇਤਿਹਾਸ ਦੀ ਨਾਉਕਾ ਦੇ ਚਪੇ (ਵੰਝ)ਮੁਢ ਤੋਂ ਹੀ ਅਨਮਤੀ ਅਤੇ ਅਵਾਣ ਵਿਦੇਸੀ ਮਲਾਹਾਂ ਦੇ ਹਥ ਵਿਚ ਆ ਗਏ, ਜਿਸ ਕਰਕੇ ਸਾਡੀ ਇਤਿਹਾਸਕ ਬੇੜੀ ਐਸੇ ਘੁੰਮਣ ਘੇਰੇ ਵਿਚ ਸੁਟੀ ਗਈ ਕਿ ਜਿਸ ਵਿਚੋਂ ਉਸਦਾ ਕਢਨਾ ਅਸੰ-ਭਵ ਤਾਂ ਨਹੀਂ ਪਰ ਡਾਢਾ ਕਠਨ ਜ਼ਰੂਰ ਹੋ ਗਿਆ ਹੈ। ਸਿੰਘ ਸੂਰ ਬੀਰਾਂ ਦੀਆਂ ਅਦੁਤੀ ਬਹਾਦਰੀਆਂ ਤੇ ਜਿੱਤਾਂ ਜੋ ਉਨ੍ਹਾਂ ਨੇ ਆਪਣੇ ਸਿਰ ਤਲੀ ਤੇ ਰੱਖਕੇ ਕਿਲੇ ਤੇ ਮੈਦਾਨ ਫਤੇ ਕਰਨ ਵਿਚ ਦਸੀਆਂ ਓਹ ਬ੍ਰਾਹਮਣ ਦੀਵਾਨਾਂ ਤੇ ਡੋਗਰੇ ਦਰਬਾਰੀਆਂ ਦੇ ਨਾਵਾਂ ਨਾਲ ਥੱਪ ਦਿਤੀਆਂ ਗਈਆਂ, ਤੇ ਸਿਖ ਬਹਾਦਰਾਂ ਦੇ ਉਸ ਸਮੇਂ ਦੇ ਕਾਰਨਾਮਿਆਂ ਦਾ ਜ਼ਿਕਰ ਤੁਕ ਨਾਂ ਲਿਖਿਆ। ਜੇ ਕੁਝ ਭੁਲਕੇ ਯਾ ਲੜੀ ਨੂੰ ਪੂਰਾ ਕਰਨ ਲਈ ਭੌਰਾ ਕੁ ਕਲਮ ਤੋਂ ਨਿਕਲ ਬੀ ਗਿਆ ਤਾਂ ਉਸਨੂੰ ਐਸਾ ਸਿਕੋੜ ਕੇ ਗੁੰਝਲਦਾਰ ਲਿਖਿਆ ਕਿ ਪੜ੍ਹਨ ਵਾਲੇ ਦੇ ਦਿਲਨੂੰ ਕਿਸੇ ਚੰਗੇ ਅਸਰ ਦੀ ਥਾਂ ਸਗੋਂ ਉਲਟਾ ਬੁਰਾ ਭਾਸ ਪਿਆ। ਵਸ਼ੇਸ਼ ਕਰਕੇ ਅਕਾਲੀ ਫੂਲਾ ਸਿੰਘਜੀ ਦਾ ਬੇਧੜਕ, ਸੱਚ ਗੋ ਤੇ ਖੁਸ਼ਾਮਦ ਤੋਂ ਘ੍ਰਿਣਾ ਕਰਨ ਵਾਲਾ ਹੋਣ ਕਰਕੇ ਇਹ ਜ਼ੁਲਮ ਸਭ ਤੋਂ ਵਧ ਇਨ੍ਹਾਂ

ਨਾਲ ਵਰਤਿਆ ਗਿਆ, ਜਿਹਾ ਕਿ ਕਸ਼ਮੀਰ ਤੇ ਮੁਲ-ਤਾਨ ਆਦਿ ਦੀਆਂ ਜਿੱਤਾਂ ਦੇ ਕਾਰਨਾਮਿਆਂ ਵਿਚ, ਇਕ ਦੋ ਅੰਗ੍ਰੇਜ਼ ਇਤਿਹਾਸ ਕਾਰਾਂ ਤੋਂ ਛੁਟ ਬਾਕੀ ਹਿਆਂ ਨੇ ਅਕਾਲੀ ਜੀ ਦਾ ਨਾਮ ਇਥੋਂ ਸਮੂ-ਲਚਾ ਹੀ ਉਡਾ ਦਿਤਾ ਹੈ। ਇਸ ਤੋਂ ਇਲਾਵਾ ਮਿਸਟਰ *ਮਿ-ਟਕਾਫ ਦੇ ਦਸਤੇ ਨਾਲ ਮੁਹਰਮ ਦੀ ਘਟਨਾਂ ਯਾਂ ਅਕਾਲੀ ਜੀ ਦਾ ਕਈ ਕੁ ਪੰਥਕ ਤੇ ਰਾਜ ਪ੍ਰਬੰਧੀ ਕੰਮਾਂ ਵਿਚ ਮਹਾਰਾਜਾ ਰੰਜੀਤ ਸਿੰਘ ਨਾਲ ਸੰਮਤੀ ਭੇਦ ਦੇ ਕਾਰਨ ਸ੍ਰੀ ਅੰਮ੍ਰਿਤਸਰ ਛੱਡਕੇ ਸ੍ਰੀ ਅਨੰਦਪੁਰ ਜਾ ਰਹਿਣ ਦੇ ਸਮਾਚਾਰ ਨੂੰ ਐਸੀ ਡਰਾਵਣੀ ਸ਼ਕਲ ਵਿਚ ਲਿਖਿਆ ਹੈ ਤੇ ਅਕਾਲੀ ਜੀ ਵਰਗੇ ਧਰਮ ਰਖਵਾਰੇ ਬੀਰ ਤੇ ਅਣਖੀ ਜੋਧੇ ਨੂੰ 'ਬਾਗ਼ੀ' ਤੇ 'ਡਾਕੂ' ਲਿਖਕੇ ਆਪਣੇ ਆਤਮਾਂ ਦਾ ਘਾਤ ਕੀਤਾ ਹੈ, ਜਿਸਨੂੰ ਪੜ੍ਹਨ ਵਾਲਾ ਭੌਰ ਭੌਰ ਹੋਕੇ ਸੱਚ ਦੇ ਰਸਤਿਓਂ ਉੱਕਾ ਹੀ ਥਿੜਕਕੇ ਕੋਹਾਂ ਦੂਰ ਜਾ ਪੈਂਦਾ ਹੈ।

[ਇਕ ਹੋਰ ਔਕੜ]

ਜਿੰਨੇ ਇਤਿਹਾਸ ਅਜ ਤੀਕ ਲਿਖੇ ਗਏ, ਉਨ੍ਹਾਂ ਸਾਰਿਆਂ ਵਿਚ ਅਕਾਲੀ ਜੀ ਦੇ ਪਹਿਲੇ ਸਮਾ-ਚਾਰ ਲਭਣ ਦਾ ਕਿਸੇ ਨੇ ਭੀ ਯਤਨ ਨਹੀਂ ਕੀਤ

---

* ਜੋ ਪਿਛੋਂ ਲਾਰਡ ਮਿਟਕਾਫ ਹੋਇਆ।

ਜਿਸਦਾ ਕਾਰਨ ਏਹ ਜਾਪਦਾ ਹੈ ਕਿ ਚੂੰਕਿ ਅਕਾਲੀ ਜੀਦੇ ਸਿਰਤੋਂ ਪਿਤਾਦੀ ਛਤ੍ਰ ਛਾਯਾ ਨਿੱਕੇ ਹੁੰਦਿਆਂ ਹੀ ਉਠ ਗਈ ਸੀ, ਜਿਸ ਕਰਕੇ ਉਨ੍ਹਾਂਦੇ ਖਾਨਦਾਨੀ ਹਾਲਾਤ ਬਹੁਤ ਹੀ ਘਟ ਲੋਕਾਂ ਨੂੰ ਮਾਲੂਮ ਹੋ ਸਕੇ, ਇਥੋਂ ਤੀਕ ਕਿ ਉਨ੍ਹਾਂ ਦੇ ਪਿਤਾ ਦਾ ਨਾਮ ਤਕ ਬੀ ਕਿਸੇ ਵਿਰਲੇ ਨੂੰ ਹੀ ਚੇਤੇ ਰਹਿਆ। ਦੂਜਾ ਅਕਾਲੀ ਜੀਦਾ ਜਨਮ ਇਕ ਛੋਟੇ ਜਿਹੇ ਇੱਕਲਵੰਜੇ ਪਏ ਪਿੰਡ ਵਿਚ ਹੋਇਆ, ਤੇ ਓਹ ਬੀ ਕੁਝ ਸਮੇਂ ਦੇ ਮਗਰੋਂ ਭਿਗ ਢੇਹ ਕੇ ਐਸਾ ਵੈਰਾਨ ਹੋਇਆ ਕਿ ਆਪਣੇ ਨਾਮ ਨੂੰ ਬੀ ਨਾਲ ਹੀ ਅਪਨੇ ਖੰਡਰਾਂ ਵਿਚ ਲੋਪ ਕਰ ਗਿਆ ਤੇ ਹੁਣ ਜਦ ਅਸੀ ਖੋਜ ਲਈ ਨਿਕਲੇ ਤਾਂ ਉੱਥੇ ਥਿਨਾਂ ਇਕ ਛੋਟੀ ਜੇਹੀ ਥੇਹ ਦੇ ਹੋਰ ਕਝ ਬੀ ਨਾ ਪਾਇਆ। ਅਸਾਨੂੰ ਇਨ੍ਹਾਂ ਦੇ ਸਾਰੇ ਹਾਲਾਤ ਦੇ ਲਭਣ ਵਿਚ ਸਖਤ ਔਕੜਦਾ ਸਾਹਮਣਾ ਕਰਨਾ ਪਿਆ ਤੇ ਮਸਾਂ ਕਿਤੇ ਪੂਰਾ ਪੂਰਾ ਥਹੁ ਹਥ ਆਇਆ।

ਅਕਾਲੀ ਜੀ ਦਾ ਜੀਵਨ ਬ੍ਰਿਤਾਂਤ ਅਸਾਂ ਬਹੁਤ ਸਾਰੀਆਂ (Out of print) ਦੁਰਲਭ ਅੰਗ੍ਰੇਜ਼ੀ, ਫਾਰਸੀ ਤੇ ਪਸ਼ਤੋ ਦੀਆਂ ਤਵਾਰੀਖਾਂ, ਪ੍ਰਮਾਣੀਕ ਟ੍ਰੇਡੀਸ਼ਨ (ਵਡਿਆਂ ਤੋਂ ਸੁਣੇ ਪ੍ਰਸੰਗ) ਸਹੀ ਫੋਕਲੋਰ (ਪ੍ਰਚਲਤ ਕਹਾਣੀਆਂ) ਪਸ਼ਤੋ ਦੇ ਗੀਤ, ਟੱਪੇ ਅਤੇ

ਅਖਾਵਤਾਂ ਦੇ ਅਧਾਰ ਪਰ ਲਿਖਿਆ ਹੈ। ਭਾਵੇਂ ਅਸਾਂ ਆਪਣੇ ਵਲੋਂ ਅਕਾਲੀ ਜੀ ਦੇ ਸਾਰੇ ਸਮਾ-ਚਾਰ ਲਭਣ ਲਈ ਸਿਰੋਂ ਪਰੇ ਯਤਨ ਕੀਤਾ ਹੈ ਪਰ ਉਪਰ ਦਸੀਆਂ ਔਕੜਾਂ ਦੇ ਹੁੰਦਿਆਂ ਅਸੀ ਏਹ ਦਾਵਾ ਨਹੀਂ ਕਰਸਕਦੇ ਕਿ ਉਨ੍ਹਾਂਦੇ ਕਾਰਨਾਮੇ ਇਨੇ ਹੀ ਹਨ। ਅਸੀ ਉਨ੍ਹਾਂ ਕ੍ਰਿਪਾਲੂਆਂ ਦੇ ਅਤੀ ਧੰਨਵਾਦੀ ਹੋਵਾਂਗੇ ਜਿਨ੍ਹਾਂ ਨੂੰ ਇਨ੍ਹਾਂ ਤੋਂ ਛੁਟ ਕੁਝ ਹੋਰ ਅਕਾਲੀ ਜੀ ਦੇ ਪ੍ਰਮਾਣੀਕ ਸਮਾਚਾਰ ਮਾਲੂਮ ਹੋਣ ਤਾਂ ਉਹ ਸਾਨੂੰ ਲਿਖਣ ਦੀ ਖੇਚਲ ਕਰਨ ਤਾਕਿ ਇਸ ਪੁਸਤਕ ਦੀ ਦੂਜੀ ਅਡੀਸ਼ਨ ਵਿਚ ਅਸੀ ਉਨ੍ਹਾਂ ਨੂੰ ਵਧਾ ਸਕੀਏ।

ਅੰਤ ਵਿਚ ਅਸੀ ਉਨ੍ਹਾਂ ਬਜ਼ੁਰਗਾਂ ਦੀ ਕ੍ਰਿਪਾ-ਲਤਾ ਦਾ ਅਤੀ ਧੰਨਵਾਦ ਕਰਦੇ ਹਾਂ ਜਿਨ੍ਹਾਂ ਨੇ ਸਾਨੂੰ ਇਸ ਪੁਸਤਕ ਦੇ ਲਿਖਣ ਲਈ ਮਸਾਲਾ ਅਕੱਠਾ ਕਰਨ ਵਿਚ ਸਹਾਇਤਾ ਦਿਤੀ ਹੈ,ਖਾਸ ਕਰ ਨੰਬਰਦਾਰ ਬਿਸ਼ਨ ਸਿੰਘ ਜੀ ਨਜ਼ੀਕੀ ਸਰਬੰਧੀ ਅਕਾਲੀ ਫੂਲਾ ਸਿੰਘ ਤਰਨ ਤਾਰਨ, ਤੇ ਅਕਾਲੀ ਤੇਜਾ ਸਿੰਘ ਜੀ ਜੱਥੇਦਾਰ ਬੁਰਜ ਅਕਾਲੀ ਫੂਲਾ ਸਿੰਘ ਵਾਲੇ ਅਤੇ ਭਾਈ ਹਰਨਾਮ ਸਿੰਘ ਜੀ ਮਹੰਤ ਸਮਾਧ ਅਕਾਲੀ ਫੂਲਾ ਸਿੰਘ, ਜਿਨ੍ਹਾਂ ਨੇ

ਅਕਾਲੀ ' ਜੀ ਦੀ ਪਹਿਲੀ ਜੀਵਨ ਵਿਥਿਆ ਲਭਣ ਵਿੱਚ ਚੋਖੀ ਮਦਦ ਦਿਤੀ ਹੈ।

ਅਕਾਲੀ ਫੂਲਾ ਸਿੰਘ ਜੀ ਦਾ ਅਦੁਤੀ ਜੀਵਨ ਪੜ੍ਹਕੇ ਜੇ ਕਿਸੇ ਪਿਆਰੇ ਨੂੰ ਆਪਣੀ ਕੌਮ ਤੇ ਤਰਸ ਆ ਜਾਏ ਤੇ ਆਪਣੇ ਉਨ੍ਹਾਂ ਵੱਡਿਆਂ ਦੇ ਸਮਾਚਾਰ ਜਿਨ੍ਹਾਂ ਨੇ ਆਪਣੀਆਂ ਜਾਨਾਂ ਹੂਲ ਕੇ ਕੌਮ ਨੂੰ ਬਾਲਪਣ ਦੇ ਸਮੇਂ ਆ ਪਈ ਅੱਤਿਆਚਾਰ ਦੀ ਗੜ੍ਹੇ ਮਾਰ ਤੋਂ ਬਚਾਇਆ, ਢੂੰਡ ਕੇ ਕਲਮ ਤੋਂ ਕਢ ਛੱਡੇ ਤਾਂ ਅਸੀ ਸਮਝਾਂਗੇ ਕਿ ਸਾਡੀ ਏਹ ਤੁਛ ਮੇਹਨਤ ਕਬੂਲੀ ਗਈ ਹੈ ।

ਹੋਤੀ ਮਰਦਾਨ
ਮਾਰਚ ਸੰ: ੧੯੧੪ } ਦਾਸ–ਬਾਵਾ ਪ੍ਰੇਮ ਸਿੰਘ

ੴ ਸਤਿਗੁਰ ਪ੍ਰਸਾਦਿ ॥

# ਅਕਾਲੀ ਜੀ ਦੀ ਪਹਿਲੀ ਵਿਥਯਾ

ਕੱਲਰ ਵਿਚ ਕਵਲ ਦਾ ਉਪਜ ਪੈਣਾ ਇਕ ਅਣੋਖੇ ਵਾਲੀ ਗੱਲ ਹੈ, ਪਰ ਲਾਲ ਸਦਾ ਲੁਕੇ ਛਿਪੇ ਪਰਬਤਾਂ ਵਿੱਚੋਂ ਹੀ ਨਿਕਲਦੇ ਹਨ, ਜਿਵੇਂ ਅਪਰਸ ਬਿਦੇਹ ਸਾਈਂ ਲੋਕ ਨਿਰਜਨ ਥਾਵਾਂ ਵਿਖੇ ਹੀ ਆਪਣੇ ਪਿਆਰੇ ਦੇ ਪਿਆਰ ਵਿਚ ਸੁਖ ਮਾਣਦੇ ਹਨ, ਇਸੇ ਪ੍ਰਕਾਰ ਧਰਮਾਤਮਾਂ, ਸੁਧਾਰਕ ਤੇ ਮਹਾਂ ਪੁਰਖ ਵੀ ਆਪਣੇ ਜਨਮ ਢੀਆਂ ਥਾਵਾਂ ਕਿਨਾਰੇ ਤੇ ਇਕਲਵੰਜੇ ਪਈਆਂ ਧਰਤੀਆਂ ਵਿਚ ਹੀ ਬਨਾਂਦੇ ਹਨ।

'ਸ਼ੀਹਾਂ' ਕੀ ਨਾਮ ਹੈ ਤੇ ਕੀ ਗ੍ਰਾਮ ਹੈ ? ਪਾਠਕਾਂ ਵਿਚੋਂ ਸ਼ਾਇਦ ਹੀ ਕਿਸੇ ਕਦੇ ਸੁਣਿਆਂ ਹੋਊ, ਪਰ ਸਾਡੇ ਪੁਸਤਕ ਦਾ ਨਿਸ਼ਾਨਾ, ਆਧਾਰ ਅਕਾਲੀ ਫੂਲਾ ਸਿੰਘ ਇਸੇ ਗੁੰਮਨਾਮ ਪਿੰਡ ਦਾ ਸੁਭਾਗਾ ਫਲ ਹੈ।

'ਸ਼ੀਹੇਂ' ਨੇ ਸਚ ਮੁਚ ਆਪਣੇ ਨਾਮ ਨੂੰ ਸੁਫਲ ਕਰ ਵਖਾਇਆ, ਤੇ 'ਅਕਾਲੀ' ਸਿੰਘ ਜੀ ਵਰਗਾ

ਬਾਂਕਾ ਬੀਰ ਬਹਾਦਰ ਪੈਦਾ ਕਰ ਦਿਤਾ ਜਿਸ ਨੇ ਇਕ 'ਸ਼ੀਂਹ' ਕੀ ਹਜ਼ਾਰਾਂ ਬੇਜਾਨ ਜੀਵਾਂ ਵਿਚ ਜੀਵਨ ਸ਼ਕਤੀ ਭਰਕੇ ਪੂਰੇ ਸ਼ੀਂਹ ਬਨਾ ਦਿਤੇ ਤੇ ਆਪਣੇ 'ਅਕਾਲੀ' ਨਾਮ ਨੂੰ ਸਿੱਖ ਇਤਿਹਾਸ ਵਿਚ ਸਦਾ ਲਈ ਕਾਲ ਰਹਿਤ ਬਣਾ ਗਿਆ।

ਇਲਾਕਾ ਬਾਂਗਰ ਦੇ ਛੋਟੇ ਜਿਹੇ ਪਿੰਡ ਸ਼ੀਹਾਂ ਦੇ ਇਕ ਸਾਧਾਰਨ ਘਰ ਵਿੱਚ ਅਧਖੜ ਅਵੱਸਥਾ ਦਾ ਇਕ ਸਿੰਘ ਭਾਈ ਈਸ਼ਰ ਸਿੰਘ ਨਾਮ ਕਰਕੇ ਗੁਰਬਾਣੀ ਦੀ ਰੰਗਣ ਵਿਚ ਰੱਤਾ ਆਪਣੀ ਜ਼ਿੰਦਗੀ ਦੇ ਦਿਨ ਬਿਤਾ ਰਿਹਾ ਸੀ, ਉਸਦਾ ਨਾਮ ਨਿਸਕਾਮ ਸੇਵਾ ਤੇ ਵੰਡ ਛਕਣ ਆਦਿ ਉੱਚ ਗੁਣਾਂ ਦੇ ਕਾਰਨ ਆਪਣੇ ਪਿੰਡ ਤੋਂ ਛੁਟ ਸਾਰੇ ਪਰਗਣੇ ਵਿੱਚ ਉੱਘਾ ਹੋ ਗਿਆ ਸੀ। ਨਿਸ਼ਾਨਾਂ ਵਾਲੀ ਮਿਸਲ ਨਾਲ ਸੰਬੰਧ ਹੋਣ ਕਰਕੇ ਪੰਥ ਦੀ ਲੋੜ ਅਨੁਸਾਰ ਉਸਨੂੰ ਕਈ ਸੰਗਰਾਮਾਂ ਵਿੱਚ ਆਪਣੇ ਬਾਹੂ ਬਲ ਦਾ ਜ਼ੋਰ ਦਿਖਾਣਾ ਪਿਆ। ਸ਼ੁਭ ਭਾਗਾਂ ਨਾਲ ਆਪ ਨੂੰ ਅਰਧੰਗੀ ਬੀ ਐਸੀ ਹੀ ਮਿਲੀ ਸੀ ਜੇਹੀ ਕਿ ਇਸਤ੍ਰੀ ਪੂਰਨ ਸਿੱਖ ਘਰਾਣੇ ਲਈ ਸ਼ੋਭਦੀ ਹੈ। ਇਸਤਰਾਂ ਪੰਥ ਸੇਵਾ ਕਰਦਿਆਂ ਇਸ ਸੁਭਾਗ ਜੋੜੇ ਦੇ ਦਿਨ ਅਨੰਦ ਨਾਲ ਲੰਘ ਰਹੇ ਸਨ ਕਿ ਕਰਤਾਰ ਨੇ ਇੱਕ ਪੁਤ੍ਰ ਦਿਤਾ ਜਿਸਦਾ ਨਾਮ ਗੁਰੂ

ਦੀ ਸੰਗਤ ਨੇ 'ਫੂਲਾ ਸਿੰਘ' ਰਖਿਆ।

ਫੂਲਾ ਸਿੰਘ ਨੂੰ ਜਨਮੇ ਅਜੇ ਸਾਲ ਕੁ ਹੀ ਗਜ਼ਰਿਆ ਸੀ ਕਿ ਅੇਹਮਦ ਸ਼ਾਹ ਅਬਦਾਲੀ ਦੇ ਛੇਵੇਂ *ਹੱਲੇ ਦੀ ਖਬਰ, ਜੋ ਉਸ ਨੇ ਨਿਰੋਲ ਸਿੱਖਾਂ ਦਾ ਖੁਰਾ ਖੋਜ ਮਿਟਾਣਲਈ ਕੀਤਾ ਸੀ, ਸਾਰੇ ਪੰਜਾਬ ਵਿੱਚ ਜੰਗਲ ਦੀ ਅੱਗ ਦੀ ਤਰਾਂ ਮੂੰਹੋਂ ਮੂੰਹੀਂ ਉੱਡ ਨਿਕਲੀ। ਪੰਜਾਬ ਵਿੱਚ ਪਹੁੰਚਦਿਆਂ ਹੀ ਇਸ ਨੇ ਸਿੱਖਾਂਪਰ ਅੱਤਿਦਾ ਕੈਹਰ ਵਰਤਾਣਾਅਰੰਭਦਿੱਤਾ†। ਇਧਰ ਸਿੱਖ ਬੀ ਜੋ ਦੁਰਾਨੀ ਲੁਟੇਰੇ ਦੀ ਹਰ ਇਕ

---

* ਅੇਹਮਦ ਸ਼ਾਹ ਦਾ ਏਹ ਹੱਲਾ ਕਨਿੰਗੁਮ ਤੇ ਪ੍ਰਿੰਸਿੱਪ ਸੰਨ ੧੭੬੨ ਵਿੱਚ ਮੰਨਦੇ ਹਨ ਜੋ ਸੰਮਤ ੧੮੧੯ ਬਿ: ਬਨਦਾ ਹੈ, ਇਸਤਰਾਂ ਅਕਾਲੀ ਫੂਲਾ ਸਿੰਘ ਦਾ ਜਨਮ ਸੰਮਤ ੧੮੧੮ ਦਾ ਠਹਿਰਦਾ ਹੈ।

† ਇਸ ਸਮੇਂ ਦੇ ਜ਼ੁਲਮ ਤੇ ਲੁਟ ਮਾਰ ਦਾ ਨਮੂਨਾ ਇੱਕ ਹੇਠਲਿਖੀ ਕਹਾਵਤ ਤੋਂ ਚੰਗੀਤਰਾਂ ਸਪਸ਼ਟ ਹੁੰਦਾ ਹੈ, ਜੋ ਉਸ ਸਮੇਂ ਆਮ ਬੋਲੀ ਜਾਂਦੀ ਸੀ:-

ਖਾਧਾ ਪੀਤਾ ਲਾਹੇ ਦਾ।
ਰਹਿੰਦਾ ਅੇਹਮਦ ਸ਼ਾਹੇ ਦਾ।

[ਸੱਯਦ ਮੁਹੰਮਦ ਲਤੀਫ

ਭਾਲਣੀ ਲਹੂ ਭਰੀਆਂ ਅੱਖਾਂ ਨਾਲ ਵੇਖ ਰਹੇ ਸਨ, ਕਦ ਬੇਚਿੰਤ ਬੈਠ ਸਕਦੇ ਸਨ। ਉਸੀ ਵਕਤ ਪਿੰਡੋ ਪਿੰਡ ਤੇ ਜੱਥੇ ਜਥੇ ਵਿੱਚ ਹੁਕਮ ਨਾਵੇਂ ਫੇਰ ਦਿੱਤੇ ਤੇ 'ਗੁਰਮਤਾ' ਸੋਧਿਆ ਗਿਆ ਕਿ ਖਾਲਸੇ ਦਾ ਦਲ ਸਤਲੁਜੋਂ ਪਾਰ ਜਗਰਾਂਵਾਂ ਦੇ ਲਾਗੇ ਤਾਗੇ ਜਮਾਂ ਹੋਕੇ ਵੈਰੀ ਨਾਲ ਜੰਗ ਛੇੜ ਦੇਵੇ, ਤੇ ਇਸ ਨੂੰ ਆਪਣੇ ਮਗਰ ਧਰੀਕਦੇ ਹੋਏ ਮਾਲਵੇ ਦੇ ਪਾਣੀ ਵਿਹੂਣੇ ਮਾਰੂ ਥਲਾਂ ਵਿਚ ਲੈ ਵੜੇ, ਜਿਥੇ ਪਹੁੰਚਕੇ ਇਨ੍ਹਾਂ ਬਰਫਾਨੀ ਸਿਪਾਹੀਆਂ ਨੂੰ ਉਹ ਹਥ ਦੱਸੇ ਜਾਣ ਕਿ ਮੁੜ ਪੰਜਾਬ ਦਾ ਨਾਮ ਭੁਲ ਕੇ ਭੀ ਨਾਂ ਲੈਣ। ਇਹ ਸਾਰੇ ਸਮਾਚਾਰ ਲਿਖਣ ਲਈ ਇਕ ਵੱਖ ਪੁਸਤਕ ਦੀ ਲੋੜ ਹੈ, ਅਸੀ ਇਥੇ ਕੇਵਲ ਉੱਨਾ ਹੀ ਲਿਖਦੇ ਹਾਂ ਜਿਨਾਕੁ ਇਸ ਕਿਤਾਬ ਨਾਲ ਸੰਬੰਧ ਰਖਦਾ ਹੈ।

ਇਸ ਸਮੇਂ ਹੋਰਨਾਂ ਮਿਸਲਾਂ ਦੇ ਨਾਲ ਨਾਲ ਨਿਸ਼ਾਨਾਂ ਵਾਲੀ ਮਿਸਲ ਨੇ ਵਧ ਚੜ੍ਹਕੇ ਵੈਰੀ ਦਾ ਟਾਕਰਾ ਕੀਤਾ* ਜਿਨ੍ਹਾਂ ਵਿਚੋਂ ਅੱਧ ਤੋਂ ਵਧ ਸਿੰਘ ਰਣਭੂਮੀ ਵਿਚ ਸ਼ਹੀਦ ਯਾ ਫਟੜ ਹੋਏ। ਇਨ੍ਹਾਂ ਫਟੜਾਂ ਵਿਚ ਭਾਈ ਈਸ਼ਰ ਸਿੰਘ ਵੀ ਸੀ

---

* ਸੱਯਦ ਮਹੰਮਦ ਲਤੀਫ।

ਜਿਸ ਨੂੰ ਇਕ ਕਾਰੀ ਜ਼ਖ਼ਮ ਲਗਾ, ਜਿਸ ਕਰਕੇ ਜਥੇ ਨਾਲ ਅਗੇ ਨਾ ਵਧ ਸਕਿਆ। ਦੂਜੇ ਦਿਨ ਜਦ ਏਹ ਦਾ ਫਿਰੋਲਾ ਘਟਿਆ ਤਾਂ ਨਿਯਮ ਅਨੁਸਾਰ ਕੁਝਕੁ ਸਿੰਘਾਂ ਨੇ ਰਾਤੋ ਰਾਤ ਮੈਦਾਨ ਵਿਚੋਂ ਜ਼ਖਮੀ ਸਿੰਘਾਂ ਨੂੰ ਚੁਕ ਕੇ ਇਕੱਲਵੰਜੇ ਨਵੇਕਲੀ ਥਾਂ ਪਾ ਦਿਤਾ ਤੇ ਇਥੋਂ ਫੇਰ ਜਿਥੋਂ ੨ ਦਾ ਕੋਈ ਸੀ ਉਨ੍ਹਾਂ ਨੂੰ ਘਰੋ ਘਰੀ ਪਹੁੰਚਾਣੇ ਦਾ ਪ੍ਰਬੰਧ ਕੀਤਾ ਗਿਆ।ਇਸਤਰਾਂ ਭਾਈ ਈਸ਼ਰ ਸਿੰਘ ਬੀ ਆਪਣੇ ਇਲਾਕੇ ਦੇ ਹੋਰਨਾਂ ਸਿੰਘਾਂ ਨਾਲ ਆਪਣੇ ਪਿੰਡ ਪਹੁੰਚਾਇਆ ਗਿਆ, ਇਥੇ ਇਸਦਾ ਫੱਟ ਸੀਂਉਕੇ ਇਲਾਜ ਹੋਂਦਾ ਰਿਹਾ।

ਇਨ੍ਹਾਂ ਦਿਨਾਂਵਿਚ ਗੁਰੂ ਨੇ ਈਸ਼ਰਸਿੰਘਨੂੰਇਕ ਹੋਰ ਭੁਜੰਗੀਦਿਤਾ ਜਿਸਦਾ ਨਾਮ ਸੰਤਸਿੰਘ ਰੱਖਣਾ ਗਿਆ।ਭਾਈ ਈਸ਼ਰਸਿੰਘ ਦੇ ਫੱਟ ਪੇਹਲੇ ਤਾਂ ਕੁਝ ਡਰਾਵਣੇ ਨਹੀਂਸਨ,ਪਰ ਸਮੇਂ ਸਿਰ ਕਿਸੇਲਾਇਕ ਜੱਰਾਹ ਦੇ ਨਾ ਪਹੁੰਚਣ ਕਰਕੇ ਅੱਲੇ ਫੱਟ ਵਿਗੜ ਗਏ, ਜਿਸ ਕਰਕੇ ਭਾਈ ਜੀ ਦੀ ਹਾਲਤ ਖਤਰੇ ਵਾਲੀ ਹੋ ਗਈ, ਤੇ ਉਸ ਨੇ ਜਦ ਆਪਣਾ ਹਾਲ ਨਾਜ਼ਕ ਦੇਖਿਆ ਤਾਂ ਆਪਣੇ ਸਤਸੰਗੀ ਬਾਬਾ

ਨਰੈਣ ਸਿੰਘ*ਜੀ ਅਕਾਲੀ ਨੂੰ ਜੋ ਸ਼ਹੀਦਾਂ ਦੀ ਮਿਸਲ ਦੇ ਉੱਘੇ ਸੇਵਕ ਸਨ, ਆਪਣੇ ਕੋਲ ਸਦਵਾ ਕੇ ਆਪਣੇ ਭੁਜੰਗੀ ਦਾ ਹੱਥ ਉਸਦੇ ਹੱਥ ਸੌਂਪ ਕੇ ਆਖਿਆ ਕਿ ਜੇ ਇਸ ਬੱਚੇ ਨੂੰ ਸਤਿਗੁਰੂ ਜੀ ਨੇ ਉਮਰ ਬਖਸ਼ੀ ਤਾਂ ਇਸਨੂੰ ਆਪਣਾ ਬੱਚਾ ਜਾਣ ਕੇ ਐਸਾ ਤਿਆਰ ਕਰਨਾ ਕਿ ਇਹ ਪੰਥ ਦਾ ਪੂਰਾ ਸੇਵਕ ਬਨ ਸਕੇ।

{ ਬਾਲ ਅਵਸਥਾ }

ਫੂਲਾ ਸਿੰਘ ਦੀ ਬਾਲ ਅਵਸਥਾ ਦੇ ਜਿੰਨੇ ਕੁ ਸਮਾਚਾਰ ਅਸਾਨੂੰ ਮਲੂਮ ਹੋ ਸਕੇ ਹਨ ਓਹ ਇਸ ਯੋਗ ਜਾਪਦੇ ਹਨ ਕਿ ਉਨ੍ਹਾਂ ਨੂੰ ਕਲਮ ਦੇ ਹਵਾਲੇ ਕੀਤਾ ਜਾਵੇ ਤਾਂ ਕਿ ਉਹ ਸਾਡੇ ਇਤਿਹਾਸ ਦਾ ਕਿਸੇ ਸਮੇਂ ਇਕ ਅੰਗ ਬਣਨ ਦਾ ਮਾਣ ਪਾ ਸਕਣ। ਕੁਦਰਤ ਨੇ ਉਸਨੂੰ ਬਚਪਨ ਵਿਚ ਹੀ ਉਹ ਵਿਲੱਖਣ ਦਿਲ ਤੇ ਤੀਖਣ ਬੁਧੀ ਬਖਸ਼ੀ ਸੀ, ਜੋ ਬਹੁਤ ਘੱਟ ਆਮ ਬੱਚਿਆਂ ਵਿੱਚ ਪਾਈ

---

* ਇਨ੍ਹਾਂ ਦਾ ਨਾਮ ਪੰਥ ਪ੍ਰਕਾਸ਼ ਵਿਚ ਨੈਣਾ ਸਿੰਘ ਕਰਕੇ ਲਿਖਿਆ ਹੈ, ਅਸਲ ਵਿਚ ਇਨ੍ਹਾਂ ਦਾ ਪੂਰਾ ਨਾਮ ਨਰੈਣ ਸਿੰਘ ਹੈ।

ਜਾਂਦੀ ਹੈ, ਉਸ ਨੇ ਦਸ ਵਰ੍ਹਿਆਂ ਦੀ ਉਮਰ ਵਿਚ ਹੀ ਆਪਣੀ ਧਰਮੀ ਮਾਂ ਤੇ ਅਕਾਲੀ ਨਰੈਣਸਿੰਘ ਦੀ ਨਿਗਰਾਨੀ ਵਿੱਚ ਨਿੱਤ ਨੇਮ ਦੀਆਂ ਬਾਣੀਆਂ ਤੋਂ ਛੁਟ ਸਾਰੀ ਅਕਾਲ ਉਸਤਤ, ੩੩ ਸ੍ਵਯੇ ਤੇ ਹੋਰ ਬਹੁਤ ਸਾਰੀਆਂ ਬਾਣੀਆਂ ਸ੍ਰੀ ਮੁਖਵਾਕ ਕੰਠ ਕਰ ਲਈਆਂ । ਇਸ ਉਮਰ ਵਿਚ ਜਿਨ੍ਹਾਂ ਨੇ ਉਸਨੂੰ ਵੇਖਿਆ, ਕੈਂਹਦੇ ਸਨ ਕਿ ਉਸਦੇ ਸੀਨੇ ਵਿਚ ਨਿੱਕੇ ਹੁੰਦਿਆਂ ਹੀ ਅਲੌਕਿਕ ਧਾਰਮਕ ਜੋਸ਼, ਬੇ ਧੜਕ ਤੇ ਨਿਡਰ ਦਿਲ ਹੁਲਾਰੇ ਲੈਂਦਾ ਸੀ, ਦ੍ਰਿੜ੍ਹਤਾ ਐਸੀ ਕਿ ਜਦ ਸੈਥਾ ਲੈਣੀ, ਜਿਥੋਂ ਤੀਕ ਕੰਠ ਨਾਂ ਹੋ ਜਾਏ, ਖਾਣ ਪੀਣ ਲਈ ਸੰਕਲਪ ਤਕ ਨਹੀਂ ਸੀ ਉਪਜਦਾ । ਇਨ੍ਹਾਂ ਸਾਰੇ ਗੁਣਾਂ ਦੇ ਨਾਲ ਨਾਲ ਗੁਰਬਾਣੀ ਦਾ ਪਿਆਰ ਉਸਦੇ ਅੰਦਰ ਐਨਾਂ ਭਰਿਆ ਪਿਆ ਸੀ ਕਿ ਇਸ ਖੇਡ ਕੁਦ ਦੀ ਅਲਬੇਲੀ ਅਵਸਥਾ ਵਿਚ ਜਦ ਕਦੇ ਉਹ ਕਿਸੇ ਨੂੰ ਮਿਲਿਆ ਗੁਰਬਾਣੀ ਪੜ੍ਹਦਾ ਦਿਸਿਆ ।

ਜਦ ਫੂਲਾ ਸਿੰਘ ਧਾਰਮਕ ਵਿੱਦਯਾ ਵਿਚ ਚੰਗਾ ਨਿਪੁੰਨ ਹੋ ਗਿਆ, ਤਾਂ ਨਿਯਮ ਅਨੁਸਾਰ ਅਕਾਲੀ ਨਰੈਣ ਸਿੰਘ ਨੇ ਉਸਨੂੰ ਸ਼ਸਤ੍ਰ ਵਿੱਦਯਾ ਦੇਣੀ ਅਰੰਭ ਕਰ ਦਿੱਤੀ, ਜੋ ਹਰ ਇੱਕ ਸਿੱਖ ਬੱਚੇ ਲਈ ਜਰੂਰੀ ਹੁੰਦੀ ਸੀ । ਅਕਾਲੀ ਨਰੈਣ ਸਿੰਘ

ਜੀ ਫੂਲਾ ਸਿੰਘ ਨੂੰ ਆਪਣੇ ਭੁਜੰਗੀਆਂ ਤੋਂ ਵੱਧ ਪਿਆਰ ਕਰਦੇ ਸਨ, ਉਨ੍ਹਾਂ ਨੇ ਥੋੜ੍ਹ ਸਮੇਂ ਵਿਚ ਹੀ ਫੂਲਾ ਸਿੰਘ ਜੀ ਨੂੰ ਇਸ ਕਰਤੱਵਜ ਵਿਚ ਪੂਰਣ ਕਰ ਦਿੱਤਾ। ਵਿਸ਼ੇਸ਼ ਕਰਕੇ ਸ਼ਮਸ਼ੇਰ ਜ਼ਨੀ ਤੇ ਧਨੁਖ ਚਲ੍ਹਾਣੇ ਵਿਚ ਤਾਂ ਓਹ ਨਿਪੁਨਤਾ ਕੀਤੀ ਕਿ ਸਭ ਨੂੰ ਹੈਰਾਨ ਕਰ ਦਿੱਤਾ। ਸੋ ਫੂਲਾ ਸਿੰਘ ਘੋੜੇ ਦੀ ਸਵਾਰੀ ਤੇ ਹੋਰ ਸਾਰੇ ਜੰਗੀ ਗੁਣਾਂ ਵਿਚ ਪੂਰੀ ਪੂਰੀ ਤਰਾਂ ਮਾਹਿਰ ਹੋ ਗਿਆ। ਅਕਾਲੀ ਨਰੈਣ ਸਿੰਘ ਆਪਣੇ ਸਾਰੇ ਵਿੱਦਯਾਰ-ਥੀਆਂ ਨੂੰ ਫਰਜ਼ੀ ਮੈਦਾਨ ਜੰਗ ਵਿੱਚ ਲੈ ਜਾਂਦੇ, ਤੇ ਉਨ੍ਹਾਂ ਨੂੰ ਦੋਂਹ ਹਿੱਸਿਆਂ ਵਿਚ ਵੰਡ ਕੇ, ਇੱਕ ਭਾਗ ਨੂੰ ਦੂਜੇ ਤੇ ਹੱਲਾ ਕਰਵਾਂਦੇ ਤੇ ਓਹ ਅੱਗੋਂ ਉਨ੍ਹਾਂ ਦੇ ਹੱਲੇ ਨੂੰ ਰੋਕਦੇ ਹੋਏ ਪਰਤ ਕੇ ਓਹਨਾਂ ਤੇ ਹੀ ਟੁੱਟ ਪੈਂਦੇ, ਆਦ। ਇਸ ਅਭਿਆਸੀ ਜੰਗ ਵਿਚ ਫੂਲਾ ਸਿੰਘ ਦੇ ਅਮੁਕਵੇਂ ਜੋਸ਼ ਤੇ ਅਟੱਲ ਦ੍ਰਿੜ੍ਹਤਾ ਨੂੰ ਦੇਖ ਦੇਖ ਕੇ ਅਕਾਲੀ ਨਰੈਣ ਸਿੰਘ ਜੀ ਫੁਲੇ ਜਾਮੇਂ ਵਿਚ ਨਹੀਂ ਸਨ ਸਮਾਉਂਦੇ।

# ਮਾਈ ਦਾ ਵਿਛੋੜਾ ਤੇ ਅੰਤਮ ਸਿੱਖਯਾ

ਫੂਲਾ ਸਿੰਘ ਦੀ ਮਾਈ ਆਪਣੇ ਨੌ ਨਿਹਾਲ ਨੂੰ ਇਸਤਰਾਂ ਵਧਦਾ ਫੁਲਦਾ ਤੇ ਮੌਲਦਾ ਵੇਖ ਕੇ ਆਪਣੇ ਮਨਹੀ ਮਨਵਿਚ ਗਦ ਗਦ ਹੁੰਦੀ ਰੈਂਹਦੀ, ਪਰ ਸ਼ੋਕ! ਕਿ ਏਹ ਸਮਾਂ ਕੋਈ ਬਹੁਤ ਲੰਮਾਂ ਨਾਂ ਰਿਹਾ, ਕਿ ਏਹ ਧਰਮੀ ਮਾਂ ਆਪਣੇ ਅੱਖਾਂ ਦੇ ਚਾਨਣ ਨੂੰ ਪੰਥ ਦੇ ਸਿਰ ਵਿਕਿਆ ਵੇਖਦੀ, ਜਿਸ ਲਈ ਇਸ ਗੁਰਮੁਖ ਮਾਤਾ ਨੇ ਆਪਣੇ ਰੰਡੇਪੇ ਦਾ ਸਭ ਕੁਝ ਵਾਰ ਕੇ ਆਪਣੇ ਦੁਲਾਰੇ ਨੂੰ ਤਿਆਰ ਕੀਤਾ ਸੀ। ਮਾਈ ਦੀ ਅਵਸਥਾ ਵਡੇਰੀ ਹੋ ਜਾਣ ਕਰਕੇ ਅੱਚਨ ਚੇਤ ਹੀ ਇਕ ਦਿਨ ਉਹ ਐਸੀ ਡਿੱਗੀ ਕਿ ਡਿਗਦੇ ਸਾਰ ਹੀ ਬੇਹਾਲ ਹੋਗਈ ਤੇ ਜਦ ਮਾਈ ਨੇ ਆਪਣਾਂ ਅੰਤ ਨੇੜੇ ਵੇਖਿਆ ਤਾਂ ਆਪਣੇ ਨੌ ਜਵਾਨ ਪੁਤ੍ਰ ਨੂੰ ਸਾਹਮਣੇ ਬੁਲਾਇਆ ਤੇ ਇੱਕ ਛੋਟੀ ਪਰ ਗੁਣਾਂ ਵਿਚ ਉੱਚੀ ਸਿੱਖਿਆ ਦਿੱਤੀ, ਜਿਸ ਪਰ ਉਹ ਅੰਤਲੇ ਸੁਵਾਸਾਂ ਤਕ ਤਤਪਰ ਰਿਹਾ।

ਮਾਂ ਨੇ ਫੂਲਾ ਸਿੰਘ ਦਾ ਹੱਥ ਚੁੰਮਕੇ ਆਖਿਆ "ਮੇਰੇ ਲਾਲ! ਮੈਂ ਉਸ ਲੰਮੜੇ ਦੇਸ਼ ਦੀ ਧਾਈ

ਲਈ ਤਿਆਰ ਹੋਈ ਹਾਂ, ਜਿਥੋਂ ਜਾ ਕੇ ਕੋਈ ਬੀ ਨਹੀਂ ਪਰਤਿਆ ਤੇ ਜਿਥੇ ਸਭਨੇ ਇਕ ਦਿਨ ਜਾਣਾ ਹੈ। ਬੀਰ ਪੁਤ੍ਰ! ਤੈਂ ਇਸ ਸੰਸਾਰ ਦੀ ਯਾਤ੍ਰਾ ਕਰਨੀ ਹੈ, ਪਰ ਮੈਂ ਵੇਖਦੀ ਹਾਂ ਕਿ ਤੂੰ ਅਕੱਲਾ ਹੈਂ ਤੇ ਅਜੇ ਤੂੰ ਇਸ ਜਗਤਦੇ ਗੋਰਖ ਧੰਦੇਤੋਂ ਅਜਾਣਹੈਂ, ਇਸ ਕਜਲ ਦੀ ਕੋਠੜੀ ਵਿਚੋਂ ਕੋਈ ਵਿਰਲਾ ਹੀ ਅਲੇਪ ਤੇ ਬਿਦਾਗ ਰਿਹਾ ਹੈ, ਤੇ ਉਹ ਹੀ ਬਚਿਆ ਹੈ, ਜਿਸਨੇ ਖਿਨ੨ ਸਤਿਗੁਰੂਦੀ ਚਰਨ ਸਰਨ ਵਿਚ ਆਪਣੇ ਮਨ ਨੂੰ ਪ੍ਰੇਮ ਡੋਰੀ ਨਾਲ ਜੋੜਿਆ ਹੈ। ਪੁਤ! ਮੈਂ ਏਹ ਵੀ ਨਿਸਚੇ ਜਾਣਦੀ ਹਾਂ ਕਿ ਮੇਰੀਆਂ ਏਹ ਅੰਤਲੀਆਂ ਮੱਤਾਂ ਤੈਨੂੰ ਸਦਾ ਸਚੇ ਸਾਥੀ ਦਾ ਕੰਮ ਦੇਣਗੀਆਂ! ਬੱਚਾ! ਮੈਂ ਤੈਨੂੰ ਪੰਥ ਸੇਵਾ ਲਈ ਸਭਤਰਾਂ ਯੋਗ ਬਣਾਨ ਦਾ ਯਤਨ ਕੀਤਾ ਹੈ ਅਤੇ ਗੁਰੂ ਦੀ ਮੇਹਰ ਨਾਲ ਤੂੰ ਸਭਤਰਾਂ ਇਸ ਕੰਮ ਦੇ ਯੋਗ ਵੀ ਹੋ ਗਿਆ ਹੈਂ। ਪੁਤ੍ਰ! ਦੇਸ਼ ਵਿਚ ਜ਼ੁਲਮ ਤੇ ਅਤਿਯਾਚਾਰ ਦੀਆਂ ਬਿਜਲੀਆਂ ਸਭ ਪਾਸਿਆਂ ਤੋਂ ਦੀਨਾਂ ਦੇ ਸਿਰ ਗਿਰ ਰਹੀਆਂ ਹਨ, ਬੱਚਿਆ! ਏਹ ਤੇਰਾ ਧਰਮ ਹੋਵੇਗਾ ਕਿ ਦੀਨ ਹੀਨ ਅਨਾਥਾਂ ਨੂੰ ਇਨ੍ਹਾਂ ਕਸ਼ਟਾਂ ਤੋਂ ਛੁਡਾਣ ਲਈ ਸਿਰ ਤੇ ਖੇਡਕੇ ਸਿੱਖੀ ਧਰਮ ਨਿਬਾਹੀਂ, ਇਸ ਸਮੇਂ ਜ਼ਾਲਮਾਂ ਦੇ ਹੱਥੋਂ ਧਰਮ ਕੁਚਲਿਆ ਜਾ ਰਿਹਾ ਹੈ,

ਜੇ ਧਰਮ ਦੀ ਪਾਵਨ ਜੋਤ ਨੂੰ ਇਸ ਅਧਰਮ ਦੀ ਹਨੇਰੀਤੋਂ ਬਚਾਣਵਿਚ ਸਰਬੰਸ ਤਕ ਵੀ ਲਗਜਾਵੇ ਤਾਂ ਆਪਣੇ ਧੰਨ ਭਾਗ ਜਾਣੀਂ ਤੇ ਪਿਛੇ ਨਾ ਹਟੀਂ, ਸਨਮੁਖ ਹੋਕੇ ਰਣ ਵਿਖੇ ਮਰਨਾ ਸੂਰਮਿਆਂ ਦਾ ਧਰਮ ਹੈ, ਪਿਛੇ ਪੈਰ ਪਾਣਾ ਕਾਇਰਤਾ ਹੈ, ਤੂੰ ਆਪਣੇ ਬਲੀ ਪਿਤਾ ਦਾ ਪੁਤ੍ਰ ਹੈਂ ! ਤੇ ਮਹਾਨ ਤੇਜਸ੍ਵੀ ਜੋਧੇ ਤੇਗ ਧਾਰੀ ਗੁਰੂ ਦਾ ਸਿਖ ਹੈਂ, ਉਨ੍ਹਾਂ ਦੇ ਹੀ ਪਾਏ ਪੂਰਨਿਆਂ ਪਰ ਤੁਰਨ ਲਈ ਤਤਪਰ ਰਹੀਂ, ਤੇ ਆਪਣੀ ਸੰਗਤ ਦੇ ਅਪਾਰ ਗੂੜ੍ਹੇ ਰੰਗ ਨਾਲ ਐਸੇ ਹੋਰ ਬਲੀ ਬੀਰ ਤੇ ਉਮੰਗੀ ਜੋਧੇ ਪੈਦਾ ਕਰੀਂ, ਜੋ ਧਰਮ, ਪੰਥ ਤੇ ਦੀਨਾਂ ਦੀ ਰਾਖੀ ਵਿਚ ਆਪਣਾ ਆਪ ਲਾ ਦੇਣਾ ਸਾਧਾਰਨ ਜਿਹੀ ਖੇਡ ਸਮਝਣ। ਤੂੰ ਸਚਿਆਈ ਨਾਲ ਸਦੀਵ ਪਿਆਰ ਕਰੀਂ, ਸਤਿਗੁਰ ਦੀ ਬਾਣੀ ਚਿਤ ਧਰੀਂ, ਆਪ ਜਪੀਂ ਤੇ ਹੋਰਨਾ ਨੂੰ ਜਪਾਵੀਂ, ਪੁਤ੍ਰ ! ਪੰਥ ਨੂੰ ਇਸ ਸਮੇਂ ਤੇਰੀ ਲੋੜ ਹੈ, ਤੂੰ ਪੰਥ ਲਈ ਹੀ ਜੀਣਾਂ ਤੇ ਪੰਥਲਈ ਹੀ ਮਰਨਾ ਹੋਵੇਗਾ,ਧਰਮਦੇ ਵਾਧੇਤੇ ਪੰਥ ਦੀ ਸੇਵਾ ਵਿਖੇ ਹੀ ਆਪਣੀ ਕਲਿਆਣ ਸਮਝੀਂ ! ਤੇਰਾ ਪਿਤਾ ਆਪਣਾ ਪਜਾਰਾ ਸਰੀਰ ਸਦਾ ਲਈ ਮੈਥੋਂ ਲੁਕਾ ਗਿਆ, ਹੁਣ ਮੈਂ ਤੈਨੂੰ ਜਗਤ ਵਿਚ ਮਾਨਖੀ ਖੇਡਾਂ ਖੇਡਦਾ ਛੱਡ ਕੇ ਚਲੀ ਹਾਂ,ਬੱਚਾ! ਮੋਹ

ਕਰਕੇ ਵਹਿਣਾਂ ਵਿਚ ਪੈਣਾ ਤੱਤਵੇਤਿਆਂ ਦਾ ਕੰਮ ਨਹੀਂ, ਜਗਤ ਵਿਚ ਮੋਹ ਦਾ ਚਿੱਕੜ ਪਸਰਿਆ ਹੋਇਆ ਹੈ, ਪਰ ਦਾਨੇ ਪੁਰਖ ਇਸ ਖੁਭਣ ਵਿਚ ਪੈਰ ਨਹੀਂ ਫਸਾਂਦੇ ਤੇ ਨਾਂ ਇਸ ਤਿਲਕਣ ਬਾਜ਼ੀ ਵਿਚ ਗ਼ਾਫਲ ਹੋ ਕੇ ਮਾਨਸਿਕ ਭੰਡਾਰੇ ਦੇ ਰਤਨਾਂ ਦਾ ਛੱਬਾ ਲੁਟਾਂਦੇ ਹਨ। ਪੁਤ੍ਰ! ਜਿਨ੍ਹਾਂ ਨੇ ਮਨ ਨੂੰ ਗੁਰੂ ਚਰਨਾਂ ਨਾਲ ਜੋੜਿਆ ਹੈ ਉਹ 'ਮੋਹ ਮਾਇਆ ਕੇ ਸੰਗ ਨਾ ਲੇਪ' ਦੇ ਆਸਰੇ ਜੀਵਨ ਨਿਰਬਾਹ ਕਰਦੇ ਹਨ, ਤੂੰ ਸਿਖ ਹੈਂ, ਹੋਰ ਵਧੀਕ ਕੀ ਦੱਸਾਂ, ਬੱਸ 'ਸਿਖੀ ਜੀਵਨ' ਬਤੀਤ ਕਰੀਂ ਤਾਕਿ ਮੇਰੀ ਕੁੱਖ ਨੂੰ ਦਾਗ਼ ਨਾ ਲੱਗੇ, ਪੁਤ੍ਰ! ਤੂੰ ਹੁਣ ਗੁਰੂ ਦੇ ਹਵਾਲੇ।" ਧਰਮੀ ਮਾਂ ਇਤਨਾ ਕਹਿਕੇ ਸਦਾ ਲਈ ਸੁਖ ਦੀ ਨੀਂਦੇ ਘੂਕ ਸੌਂ ਗਈ!

ਫੂਲਾ ਸਿੰਘ ਨੇ ਆਪਣੀ ਮਾਤਾ ਦੇ ਗੁਰਮਤ ਸੰਸਕਾਰ ਤੋਂ ਵੇਹਲੇ ਹੁੰਦਿਆਂ ਹੀ ਸਭ ਤੋਂ ਪਹਿਲਾ ਕੰਮ ਜੋ ਕੀਤਾ ਉਹ ਇਹ ਸੀ ਕਿ ਬਾਬੇ ਨਰੈਣ ਸਿੰਘ ਦੇ ਡੇਰੇ ਆ ਕੇ ਅਕਾਲੀ ਸ਼ਸਤ੍ਰ ਬਸਤ੍ਰ ਪੈਹਰ ਲਈ ਤੇ ਸ਼ਹੀਦਾਂ ਦੀ ਮਿਸਲ ਵਿਖੇ ਰਲ ਗਿਆ। ਫੇਰ ਆਪਣੀ ਭੋਂ ਤੇ ਘਰ ਬਾਰ, ਇਸ ਸੰਪ੍ਰਦਾ ਦੇ ਪਾਵਨ ਅਸੂਲ ਅਨੁਸਾਰ ਕਿ ਸੰਸਾਰ ਤੇ ਧਨ, ਮਾਲ ਤੇ ਜ਼ਮੀਨਾਂ ਆਦਿ ਮਾਨੁਖ ਮਾਤ੍ਰ

ਦੀਆਂ ਸਾਂਝੀਆਂ ਹਨ, ਤੇ ਏਹ ਕਿਸੇ ਦਾ ਹੱਕ ਨਹੀਂ ਕਿ ਬਲਵਾਨ ਬਲਹੀਨ ਤੋਂ ਕੋਈ ਵਸਤ ਜ਼ੋਰ ਨਾਲ ਖੋਹ ਸਕੇ, ਪਿੰਡ ਵਿਚ ਲੁਟਾ ਦਿਤਾ ਤੇ ਆਪ ਪੰਥਕ ਜੀਵਨ ਬਿਤਾਣਾ ਅਰੰਭ ਕਰ ਦਿਤਾ।

{ਪੰਥਕ ਜੀਵਨ ਦਾ ਅਰੰਭ}

ਕੁਝ ਦਿਨਾਂ ਮਗਰੋਂ ਫੂਲਾ ਸਿੰਘ, ਅਕਾਲੀ ਨਰੈਣ ਸਿੰਘ ਦੇ ਜੱਥੇ ਨਾਲ ਸ੍ਰੀ ਅਨੰਦ ਪੁਰ ਆ ਰਹੇ। ਇੱਥੇ ਆਪਦੇ ਜੀਵਨ ਦਾ ਬਹੁਤ ਸਾਰਾ ਸਮਾਂ ਗੁਰਦੁਵਾਰਿਆਂ ਨੂੰ ਪਹਾੜੀ ਰਾਜਿਆਂ ਤੇ ਪਠਾਣਾਂ ਦੇ ਹੱਲਿਆਂ ਤੋਂ ਬਚਾਣ ਵਿਚ ਬੀਤਿਆ। ਇਸ ਸਮੇਂ ਵਿੱਚ ਫੂਲਾ ਸਿੰਘ ਨੂੰ ਕਈਕੁ ਸੰਗਰਾਮਾਂ ਵਿਚ ਸ਼ਾਮਲ ਹੋਣ ਦਾ ਸਮਾਂ ਲੱਭਦਾ ਰਿਹਾ ਜਿਸ ਕਰਕੇ ਹੁਣ ਉਸਨੂੰ ਲੜਾਈਆਂ ਦੇ ਰੰਗ ਢੰਗ ਤੇ ਹੱਲਿਆਂ ਦੀ ਰੋਕ ਥਾਮ ਅਤੇ ਵੈਰੀਆਂ ਤੇ ਧਾਵੇ ਆਦਿ ਕਰਨ ਦਾ ਪੂਰਾ ਪੂਰਾ ਅਭ੍ਯਾਸ ਹੋ ਗਿਆ। ਜਿਉਂ ਜਿਉਂ ਉਸਦਾ ਸ਼ੁਧ ਆਚਰਨ ਤੇ ਧਾਰਮਕ ਜੋਸ਼ ਉੱਚੇ ਤੋਂ ਉੱਚਾ ਵਧਦਾ ਗਿਆ, ਤਿਉਂ ਤਿਉਂ ਉਸਦਾ ਮਾਣ ਤੇ ਰੁਤਬਾ ਸਾਰੇ ਜੱਥੇ ਵਿੱਚ ਮਨੀਣ ਲੱਗਾ, ਇਥੋਂ ਤੀਕ ਕਿ ਬਾਬਾ ਨਰੈਣ ਸਿੰਘ ਦੇ ਜੱਥੇ ਵਿਚ ਬਾਬਾ ਜੀ ਦੇ ਬਾਦ ਫੂਲਾ ਸਿੰਘ ਹੀ

ਜੱਥੇਦਾਰ ਥਾਪੇ ਗਏ।

### ਫੂਲਾ ਸਿੰਘ ਦਾ ਸ੍ਰੀ ਅੰਮ੍ਰਿਤਸਰ ਜੀ ਆਉਣਾ

ਅਕਾਲੀ ਫੂਲਾ ਸਿੰਘ ਆਪਣੇ ਜੱਥੇ ਸਮੇਤ ਸੰਮਤ ੧੮੫੭ ਬਿ: ਨੂੰ ਸ੍ਰੀ ਅੰਮ੍ਰਿਤਸਰ ਜੀ ਆ ਗਏ, ਇਥੇ ਸ੍ਰੀ ਅਕਾਲ ਬੁੰਗੇ ਤੇ ਹੋਰਨਾਂ ਗੁਰਦੁਵਾ-ਰਿਆਂ ਦੇ ਸੇਵਕਾਂ ਦੇ ਅੰਦਰ, ਬੁਰਛਾ ਗਰਦੀ ਦੇ ਕਾਰਨ, ਜੋ ਜੋ ਗੁਰ ਆਸ਼ੇ ਦੇ ਵਿਰੁਧ ਕੁਰੀਤੀਆਂ ਪ੍ਰਚੱਲਤ ਹੋਗਈਆਂ ਸਨ, ਉਨ੍ਹਾਂ ਦਾ ਮੁੜ ਨਵੇਂ ਸਿਰੋਂ ਸੁਧਾਰ ਕੀਤਾ, ਤੇ ਆਪਣੀ ਨਜ਼ਰ ਹੇਠ ਸਾਰਾ ਪ੍ਰਬੰਧ ਰੱਖਿਆ । ਸ੍ਰੀ ਅੰਮ੍ਰਿਤਸਰੋਵਰ ਦੀ ਕਾਰ ਆਪਣੇ ਜੱਥੇ ਤੋਂ ਦੁਬਾਰਾ ਕਰਵਾਈ।

### ਮਹਾਰਾਜਾ ਰੰਜੀਤ ਸਿੰਘ ਦਾ ਸ੍ਰੀ ਅੰਮ੍ਰਿਤਸਰ ਤੇ ਕਬਜ਼ਾ ਕਰਨਾ

ਪੋਹ ਸੰਮਤ ੧੮੫੯ ਬਿ:ਮੁਤਾਬਕ ੧੮੦੨ਈ: ਨੂੰ ਮਹਾਰਾਜਾ ਰੰਜੀਤ ਸਿੰਘ ਨੇ ਸ੍ਰੀ ਅੰਮ੍ਰਿਤਸਰ ਨੂੰ ਆਪਣੇ ਇਲਾਕੇ ਨਾਲਮਿਲਾਨ ਲਈਚੜ੍ਹਾਈਕੀਤੀ ਤੇ ਭੰਗੀਆਂ ਦੀ ਮਿਸਲ ਦੇ ਸਰਦਾਰ ਜੋ ਮਹਾਰਾਜਾ ਦੇ ਪਿਤਾ ਮਹਾਂ ਸਿੰਘ ਦੇ ਸਮੇਂ ਤੋਂ ਆਪ ਦੇ ਵਿਰੁਧ

ਸਨ, ਉਨ੍ਹਾਂ ਦਾ ਕਬਜ਼ਾ ਸਦਾ ਲਈ ਗੁਰਾਂ ਦੀ ਨਗਰੀ ਤੋਂ ਉਠਾ ਦਿੱਤਾ, ਕਿਲਾ ਲੋਹਗੜ੍ਹ ਦੇ ਅੰਦਰੋਂ ਭੰਗੀਆਂ ਵਲੋਂ ਕੁਝ ਟਾਕਰਾ ਭੀ ਕੀਤਾ ਗਿਆ, ਪਰ ਲੜਾਈ ਦੇ ਅਰੰਭ ਹੁੰਦਿਆਂ ਹੀ ਅਕਾਲੀ ਫੂਲਾਸਿੰਘ ਦੋਨੋਂ ਸਿੱਖ ਫੌਜਾਂ ਦੇ ਵਿਚ ਹੋ ਖਲੋਤਾ ਤੇ ਦੋਹਾਂ ਧਿਰਾਂ ਦੇ ਸਰਦਾਰਾਂ ਨੂੰ ਘਰ ਵਿਚ ਲੜਨ ਲਈ ਬਹੁਤ ਮਲਾਮਤ ਕੀਤਾ, ਮਹਾਰਾਜਾ ਸਾਹਿਬ ਅਕਾਲੀ ਜੀ ਦੀ ਸਾਫ ਗੋਈ ਤੇ ਕੌਮੀ ਦਰਦ ਨੂੰ ਦੇਖਕੇ ਬਹੁਤ ਹੀ ਪ੍ਰਸੰਨ ਹੋਏ ਤੇ ਉਸੀ ਵਕਤ ਕਿਲੇ ਦਾ ਘੇਰਾ ਉਠਾ ਦਿੱਤਾ। ਉਧਰ ਭੰਗੀ ਸਰਦਾਰ ਆਪਣੇ ਆਪ ਕਿਲੇ ਤੋਂ ਨਿਕਲ ਆਏ ਤੇ ਮਹਾਰਾਜੇ ਦੀ ਈਨ ਮੰਨ ਕੇ ਸੁਲ੍ਹਾ ਕਰ ਲੀਤੀ ਤੇ ਉਨ੍ਹਾਂ ਦੇ ਗੁਜ਼ਾਰੇ ਲਈ ਮਹਾਰਾਜਾ ਸਾਹਿਬ ਨੇ ਬਹੁਤ ਸਾਰੀ ਜਾਗੀਰ ਬਖਸ਼ੀ ਤੇ ਬਹੁਤ ਕ੍ਰਿਪਾਲਤਾ ਨਾਲ ਪੇਸ਼ ਆਏ।

ਮਹਾਰਾਜਾ ਸਾਹਿਬ ਨੇ ਇਸ ਸਮੇਂ ਦਰਬਾਰ ਸਾਹਿਬ ਦੇ ਟਹਲੇ ਲਈ ਬਹੁਤ ਸਾਰੀ ਮਾਯਾ ਅਰ-ਦਾਸ ਕਰਵਾਈ ਤੇ ਹੋਰਨਾਂ ਗੁਰਦੁਆਰਿਆਂ ਦੀ ਬੀ ਯਥਾ ਯੋਗ ਸੇਵਾ ਕੀਤੀ, ਅਰ ਅਕਾਲੀ ਜੱਥੇ ਦੇ ਲੰਗਰ ਲਈ ਬੀ ਜਾਗੀਰ ਲੁਵਾ ਦਿੱਤੀ।

# ਮਹਾਰਾਜੇ ਦਾ ਕਸੂਰ ਨੂੰ ਫਤੇ ਕਰਨਾ

## [ਤੇ ਅਕਾਲੀ ਫੂਲਾ ਸਿੰਘ ਜੀ ਤੋਂ ਸਹਾਇਤਾ ਲੈਣੀ]

---

ਸੰਮਤ ੧੮੬੪ ਬਿਕ੍ਰਮੀ ਮੁਤਾਬਕ ਸੰਨ ੧੮੦੭ ਦੇ ਅਰੰਭ ਤੋਂ ਕੁਤਬੱਦੀਨ ਖਾਂਨ ਪਠਾਣ ਹਾਕਮ ਕਸੂਰ ਦੇ ਇਲਾਕੇ ਦੇ ਖਾਲਸੇ ਤੇ ਜ਼ੁਲਮ ਤੇ ਤੱਦੀ ਦੀਆਂ ਬੇਗਿਣਤ ਰਪੋਟਾਂ ਪਹੁੰਚੀਆਂ। ਮਹਾ-ਰਾਜਾ ਸਾਹਿਬ ਨੇ ਫਕੀਰ ਅਜ਼ੀਜ਼ੁੱਦੀਨ ਨੂੰ ਏਲਚੀ (ਵਕੀਲ) ਥਾਪ ਕੇ ਕਸੂਰ ਭੇਜਿਆ ਕਿ ਕੁਤਬੱਦੀਨ ਨੂੰ ਅੱਤਯਾਚਾਰ ਤੋਂ ਰੋਕੇ, ਪਰ ਜੋਸ਼ੀਲਾ ਪਠਾਣ ਫਕੀਰ ਜੀ ਦੀ ਸਿਖਯਾ ਤੇ ਤੁਰਨ ਦੀ ਥਾਂ ਉਲਟਾ ਉਸ ਨਾਲ ਡਾਢਾ ਲੋਹਾ ਲਾਖਾ ਹੋਕੇ ਪੇਸ਼ ਆਇਆ ਕਿ ਤੂੰ ਪੈਗ਼ੰਬਰ ਦਾ ਉੱਮਤੀ ਹੋਕੇ ਸਿੱਖਾਂ ਦੀ ਨੌਕਰੀ ਕਰਦਾ ਹੈਂ ਤੇ ਸਾਨੂੰ ਇਸਲਾਮ ਦੇ ਪ੍ਰਚਾਰ ਤੋਂ ਰੋਕਦਾ ਹੈਂ, ਏਹ ਕੰਮ ਕਲਮਾ ਗੋ ਮੋਮਨਾ ਦਾ ਨਹੀਂ ਕਾਫਰਾਂ ਦਾ ਹੈ, ਆਦਿ। ਫ਼ਕੀਰ ਅਜ਼ੀਜ਼ੁੱਦੀਨ ਜਦ ਲਹੌਰ ਪਹੁੰ-ਚਿਆ ਤਾਂ ਸਾਰੀ ਵਿਥਿਆ ਮਹਾਰਾਜ ਨੂੰ ਕੋਹ ਸੁਣਾਈ, ਮਹਾਰਾਜਾ ਸਾਹਿਬ ਦੇ ਬੀਰ ਰਸ ਨੇ ਹੁਲਾਰਾ ਮਾਰਿਆ ਤੇ ਉਸੇ ਦਿਨ ਤੋਂ ਹੀ ਕਸੂਰ

ਪਰ ਚੜ੍ਹਾਈ ਦੀਆਂ ਤਿਆਰੀਆਂ ਅਰੰਭ ਦਿਤੀਆਂ, ਜਦ ਕੁਤਬੱਦੀਨ ਨੂੰ ਚੜ੍ਹਾਈ ਦਾ ਪਤਾ ਲਗਾ ਤਾਂ ਉਸ ਨੇ ਵੀ ਦੂਰ ੨ ਤੋਂ ਜਹਾਦੀ ਪਠਾਣਾਂ ਨੂੰ ਅਕੱਠਾ ਕਰਕੇ ਲਾਗੇ ਤਾਗੇ ਦੇ ਸਾਰੇ ਨਿੱਕੇ ਵੱਡੇ ਕਿਲਿਆਂ ਦੀ ਪਕਿਆਈ ਕਰਕੇ ਖਾਣੇ ਦਾਣੇ ਨਾਲ ਭਰਦਿਤੇ, ਮਹਾਰਾਜਾ ਸਾਹਿਬ ਨੂੰ ਜਦ ਇਨ੍ਹਾਂ ਸਾਰੀਆਂ ਤਿਆ-ਰੀਆਂ ਤੇ ਗ਼ਾਜ਼ੀਆਂ ਦੀ ਬਹੁਤਾਤ ਦਾ ਪਤਾ ਲਗਾ ਤਾਂ ਆਪ ਨੇ ਬੀ ਨੇੜੇ ਤੇੜੇ ਦੀਆਂ ਛਾਵਣੀਆਂ ਤੋਂ ਹੋਰ ਫੌਜਾਂ ਇਕੱਠੀ ਕਰਵਾਲਈਆਂ। ਚੂੰਕਿ ਆਪਣੇ ਅਕਾਲੀ ਫੂਲਾ ਸਿੰਘ ਦੀ ਬੀਰਤਾ ਤੇ ਦ੍ਰਿੜ੍ਹਤਾ ਦੇ ਸਮਾਚਾਰ ਕਈ ਵਾਰੀ ਸੁਣੇ ਸਨ, ਇਸ ਸਮੇਂ ਦੀ ਸੇਵਾ ਲਈ ਅਕਾਲੀ ਜੀ ਨੂੰ ਬੀ ਸਣੇ ਆਪਣੇ ਜਥੇ ਦੇ ਲਹੌਰ ਮੰਗਾਵਾ ਲਿਆ ਤੇ ਫਰਵਰੀ ਸੰਨ ੧੮੦੭ ਨੂੰ ਇਸ ਖਾਲਸਈ ਦਲ ਨੇ ਕਸੂਰ ਨੂੰ ਜਾ ਘੇਰਿਆ। ਸ਼ਹਿਰ ਤੋਂ ਬਾਹਰ ਬੀ ਦੋ ਲੜਾਈਆਂ ਅੱ-ਛੀਆਂ ਤਕੜੀਆਂ ਹੋਈਆਂ ਜਿਨ੍ਹਾਂ ਦੋਹਾਂ ਵਿਚ ਸਿੰਘਾਂ ਦੀ ਫਤੇ ਰਹੀ, ਛੇਕੜ ਕੁਤਬੱਦੀਨ ਆਪਣਾ ਕੋਈ ਬਚਾਵ ਮੈਦਾਨੀ ਲੜਾਈ ਵਿਚ ਨਾ ਦੇਖਕੇ ਸਣੇ ਫੌਜ ਦੇ ਕਿਲੇ ਵਿਚ ਹੋ ਬੈਠਾ, ਖਾਲਸੇ ਨੇ ਕਿਲੇ ਦਾ ਘੇਰਾ ਘੱਤ ਦਿਤਾ ਤੇ ਤੋਪਾਂ ਬੀੜਕੇ ਲੱਗੇ ਗੋਲੇ ਵਸਾਣੇ। ਅੰਦਰੋਂ ਕੁਤਬੁੱਦੀਨ ਬੀ ਜੋ ਬੜਾ

ਜੋਸ਼ੀਲਾ ਗਾਜ਼ੀ ਮਸ਼ਹੂਰ ਸੀ ਬੜੀ ਬਹਾਦਰੀ ਨਾਲ ਜਾਨ ਤੋੜਕੇ ਲੜਿਆ ਤੇ ਬਹੁਤ ਦਿਨਾਂ ਤਕ ਕਿਲੇ ਨੂੰ ਬਚਾਈ ਰਖਿਆ, ਬਾਹਰੋਂ ਖਾਲਸੇ ਨੇ ਜਦ ਲੜਾਈ ਨੂੰ ਲਮਕਦਾ ਡਿੱਠਾ ਤਾਂ ਇਕ ਦਿਨ ਰਾਤੋ ਰਾਤ ਕਿਲੇ ਦੀਆਂ ਦੀਵਾਰਾਂ ਹੇਠ ਸੁਰੰਗਾਂ ਲਗਾ ਕੇ ਉਨ੍ਹਾਂ ਵਿਚ ਬਰੂਦ ਭਰ ਦਿਤਾ ਤੇ ਦਿਨ ਚੜ੍ਹਨ ਤੋਂ ਪਹਲੇ ਪਹਿਲ ਹੀ ਤੋੜੇ ਦਾਗ਼ ਦਿਤੇ; ਸੁਰੰਗਾਂ ਵਿਚ ਬਰੂਦ ਦਾ ਉਡਣਾ ਸੀ ਕਿ ਕਿਲੇ ਦੀ ਲੈਂਹਦੇ ਦੀ ਬਾਹੀ ਅਡੋਲ ਹੀ ਧਰਤੀ ਤੇ ਵਿਛ ਗਈ, ਬੱਸ ਫੇਰ ਕੀ ਸੀ ਉਪਰੋਂ ਉਸੀ ਵਕਤ ਹੱਲਾ ਕਰ ਦਿਤਾ ਤੇ ਅੱਖ ਦੇ ਫੋਰੇ ਵਿਚ ਖਾਲਸੇ ਦਾ ਦਲ ਕਿਲੇ ਵਿਚ ਜਾ ਵੜਿਆ। ਕਿਲੇ ਵਿਚ ਗਾਜ਼ੀਆਂ ਨੇ ਖੂਬ ਤਲਵਾਰ ਚਲਾਈ ਪਰ ਸਿੰਘਾਂ ਦੇ ਅਮੁੜ ਹੱਲੇ ਅੱਗੇ ਉਨ੍ਹਾਂ ਦੀ ਕੁਝ ਪੇਸ਼ ਨਾ ਚਲੀ, ਛੇਕੜ ਬਹੁਤ ਛੇਤੀ ਸਾਰੇ ਕਿਲੇ ਤੇ ਮਹਾਰਾਜਾ ਸਾਹਿਬ ਦਾ ਪੂਰਾ ਪੂਰਾ ਕਬਜ਼ਾ ਹੋ ਗਿਆ। ਕੁਤਬੁੱਦੀਨ ਨੱਸਦਾ ਹੋਇਆ ਫੜਿਆ ਗਿਆ ਤੇ ਜਦ ਮਹਾਰਾਜਾ ਸਾਹਿਬ ਦੇ ਪੇਸ਼ ਕੀਤਾ ਗਿਆ ਤਾਂ ਬੜੀ ਅਧੀਨਗੀ ਨਾਲ ਮਹਾਰਾਜੇ ਤੋਂ ਜਾਨ ਬਖਸ਼ੀ ਲਈ ਮਿਨਤ-ਵਾਰ ਹੋਇਆ, ਮਹਾਰਾਜਾ ਸਾਹਿਬ ਨੇ ਮਿਨਤ ਮੰਨ ਲਈ ਤੇ ਓਸਦਾ ਗੁਨਾਹ ਬਖਸ਼ ਦਿਤਾ। ਇਸ ਨੂੰ

ਸਤਲੁਜ ਦੇ ਪਾਰ ਗੁਜ਼ਾਰੇ ਲਈ ਜਗੀਰ ਦਿਤੀ ਗਈ, ਵੈਰੀ ਦੇ ਮਾਲ ਦੀ ਲੁਟ ਲਈ ਫੌਜਾਂ ਨੂੰ ਆਮ ਖੁਲ੍ਹ ਕੀਤੀ ਗਈ, ਜਿਸ ਵਿਚ ਹਜ਼ਾਰਾਂ ਰੁਪਏ ਦਾ ਮਾਲ ਹਰ ਇਕ ਸਿਪਾਹੀ ਦੇ ਹਿੱਸੇ ਆਇਆ। ਇਸ ਜੰਗ ਵਿਚ ਅਕਾਲੀ ਜੱਥੇ ਦੀ ਬਹਾਦਰੀ ਤੇ ਖਾਸ ਕਰ ਫੂਲਾ ਸਿੰਘ ਦੀ ਵੀਰਯਤਾਮਤਾ ਨੇ ਤਾਂ ਮਹਾਰਾਜਾ ਸਾਹਿਬ ਦੇ ਦਿਲ ਵਿਚ ਉਹ ਕਦਰ ਪੈਦਾ ਕਰ ਦਿਤੀ ਜੋ ਅੱਗੇ ਨੂੰ ਸਾਰੀ ਉਮਰ ਉਸਦੇ ਮਨ ਵਿਚ ਵਧਦੀ ਹੀ ਗਈ, ਤੇ ਇਸ ਦੇ ਬਾਦ ਜਦੋਂ ਕੋਈ ਕਠਨ ਤੋਂ ਕਠਨ ਲੜਾਈ ਪੇਸ਼ ਆਂਦੀ ਰਹੀ ਉਸਦੀ ਫਤਹਿ ਦਾ ਸੇਹਰਾ ਸਦਾਹੀ ਅਕਾਲੀ ਫੂਲਾ ਸਿੰਘ ਦੇ ਸਿਰ ਰਿਹਾ, ਜਿਸ ਦਾ ਜ਼ਿਕਰ ਅਗਲਿਆਂ ਪਤ੍ਰਿਆਂ ਵਿਚ ਸਵਿਸਥਾਰ ਆਏਗਾ। ਚੂੰਕਿ ਹੁਣ ਅਕਾਲੀ ਜੱਥਾ ਗਿਣਤੀ ਵਿਚ ਬਹੁਤ ਵਧ ਗਿਆ ਸੀ ਇਸ ਲਈ ਮਹਾਰਾਜਾ ਸਾਹਿਬ ਨੇ ਵੀ ਲੰਗਰ ਦੀ ਸੇਵਾ ਲਈ ਹੋਰ ਜਗੀਰ ਵਧਾ ਦਿੱਤੀ, ਅਕਾਲੀ ਜੀ ਸਣੇ ਜਥੇ ਦੇ ਸ੍ਰੀ ਅੰਮ੍ਰਿਤਸਰ ਜੀ ਆ ਗਏ।



# ਮਿਸਟ੍ਰ ਮਿਟਕਾਫ ਦੇ ਦਸਤੇ ਨਾਲ

## [ਅਕਾਲੀ ਫੂਲਾ ਸਿੰਘ ਦੀ ਅੱਚਨ ਚੇਤੀ ਝਪਟ]

ਜਦ ਲਾਰਡ ਮਿੰਟੂ ਹਿੰਦ ਦੇ ਗਵਰਨਰ ਜਨ-ਰਲ ਬਣ ਕੇ ਆਏ ਤਾਂ ਆਪ ਨੂੰ ਲਾਰਡ ਕਾਰ ਨਿਵਾਲਿਸ ਦੀ ਲਾ ਤਅੱਲਕ ਪਾਲਸੀ ਨੂੰ ਸਮੇਂ ਦੀ ਲੋੜ ਅਨੁਸਾਰ ਬਦਲਨਾ ਪਿਆ, ਅੱਵਲ ਯੂਰਪ ਦੇ ਪ੍ਰਸਿਧ ਫਾਤੇਹ (ਬਿਜਈ) ਨਿਪੋਲੀਅਨ ਬੋਨਾ ਪਾਰਟ ਸ਼ਾਹਿਨਸ਼ਾਹ ਫਰਾਂਸ ਦੀ ਫੌਜੀ ਤਾਕਤ ਇਸ ਸਮੇਂ ਤਰੱਕੀ ਦੀ ਚੋਟੀ ਤੇ ਪਹੁੰਚੀ ਹੋਈ ਸੀ ਜਿਸ ਨਾਲ ਉਹ ਲਗ ਭਗ ਸਾਰੇ ਯੂਰਪ ਤੇ ਫਤੇ ਪਾ ਚੁਕਾ ਸੀ, ਦੂਜਾ ਉਹ ਸ਼ਾਹਿਨਸ਼ਾਹ ਰੂਸ ਨਾਲ ਨਵਾਂ ਐਹਦਨਾਮਾਂ ਕਰਕੇ ਯੂਰਪ ਦੇ ਯੁਧ ਜੰਗਾਂ ਤੋਂ ਪੂਰੀ ਤਰਾਂ ਵੇਹਲਾ ਹੋ ਬੈਠਾ ਸੀ, ਤੇ ਹੁਣ ਦਿਨ ਰਾਤ ਇਨ੍ਹਾਂ ਤਿਆਰੀਆਂ ਵਿਚ ਸੀ ਕਿ ਹਿੰਦੁਸਤਾਨ ਤੇ ਚੜ੍ਹਾਈ ਕੀਤੀ ਜਾਵੇ। ਇਸੇ ਸਬੰਧੀ ਟਰਕੀ (ਤੁਰਕ) ਤੇ ਈਰਾਨ ਨਾਲ ਬੀ ਸਮਝੌਤਾਂ ਕਰ ਰਿਹਾ ਸੀ।

ਇਸਦੀਆਂ ਇਨ੍ਹਾਂ ਚਾਲਾਂ ਨੂੰ ਰੋਕਣ ਲਈ ਲਾਰਡ ਮਿੰਟੂ ਨੇ ਨਾਂ ਕੇਵਲ ਦਰਯਾ ਜਮਨਾਂ ਪਾਰ

ਦੇ ਰਈਸਾਂ ਨਾਲ ਦੋਸਤੀ ਗੰਢਣੀ ਚਾਹੀ, ਬਲਕੇ ਇਸ ਤੋਂ ਪਰੇ ਮਹਾਰਾਜਾ ਰਣਜੀਤ ਸਿੰਘ ਵਾਲੀਏ ਪੰਜਾਬ, ਤੇ ਸ਼ਾਹਸ਼ੁਜਾ ਅਮੀਰ ਕਾਬਲ ਅਤੇ ਸ਼ਾਹ ਈਰਾਨ ਨਾਲ ਬੀ ਸਾਂਝੇ ਭਾਈਚਾਰਕ ਤਅੱਲਕਾਤ ਤੇ ਐਹਦਨਾਮੇਂ ਕਰਨੇ ਜ਼ਰੂਰੀ ਸਮਝੇ,ਤਾਕਿ ਯੂਰਪ ਦੀ ਕਿਸੇ ਹੋਰ ਤਾਕਤ ਦਾ, ਜੋ ਏਸ਼ੀਆ ਤੇ ਚੜ੍ਹਾਈ ਕਰੇ, ਉਸਦਾ ਟਾਕਰਾ ਸਮਿਲਤ ਬਲ ਨਾਲ ਕੀਤਾ ਜਾਏ। ਇਸ ਤੋਂ ਛੁਟ ਸਤਲੁਜ ਪਾਰ ਦੇ ਰਈਸ ਭੀ ਅੰਗ੍ਰੇਜ਼ੀ ਛਤ੍ਰ ਹੇਠ ਆਣ ਲਈ ਯਤਨ ਕਰ ਰਹੇ ਸਨ,ਇਨ੍ਹਾਂ ਸਾਰੀਆਂ ਗੱਲਾਂ ਦਾ ਫੈਸਲਾ ਕਰਨ ਲਈ ਮਿਸਟਰ ਮਿਟਕਾਫ ਲਾਹੌਰ ਦਰਬਾਰ ਵਲ ਤੇ ਸਰ ਜਾਨ ਮਿਲਕਮ ਤਹਰਾਨ (ਈਰਾਨ) ਨੂੰ ਅਤੇ ਮਿਸਟਰ ਅਲ ਫੈਨਸਟਨ ਦਰਬਾਰ ਕਾਬਲ ਵਲ ਬ੍ਰਿਟਸ਼ ਰਾਜ ਦੇ ਸਫੀਰ ਬਾਪ ਕੇ ਭਾਦ੍ਰੋਂ ਸੰਮਤ ੧੮੬੫ ਬਿਕ੍ਰਮੀ ਮੁਤਾਬਕ ਅਗਸਤ ਸੰਨ ੧੮੦੪ ਵਿਚ ਤੋਰੇ ਗਏ॥

ਮਿਸਟਰ ਮਿਟਕਾਫ ੧੧ ਸਤੰਬਰ ਨੂੰ ਕਸੂਰ ਵਿਚ ਮਹਾਰਾਜਾ ਸਾਹਿਬ ਨੂੰ ਆ ਮਿਲਿਆ, ਅਗੋਂ ਸ਼ਾਹੀ ਤ੍ਰੀਕੇ ਅਨਸਾਰ ਉਸਦਾ ਯੋਗ ਆਦਰ ਸਨਮਾਨ ਹੋਇਆ,ਪਰ ਕਈ ਗੱਲਾਂ ਲੰਮੀ ਵਿਚਾਰ ਗੋਚਰੀਆਂ ਹੋਣ ਕਰਕੇ ਛੇਤੀ ਨਾਂ ਮੁਕ ਸਕੀਆਂ,

ਮਹਾਰਾਜਾ ਸਾਹਿਬ ਜਦ ਸਤਲੁਜ ਪਾਰ ਦੇ ਇਲਾਕੇ ਦਾ ਦੌਰਾ ਮੁਕਾ ਕੇ ਸ੍ਰੀ ਅੰਮ੍ਰਿਤਸਰ ਜੀ ਪਹੁੰਚੇ, ਤਾਂ ਅੰਗ੍ਰੇਜ਼ੀ ਸਫ਼ੀਰ ਭੀ ਉਨ੍ਹਾਂ ਕੋਲ ਇੱਥੇ ਆ ਗਿਆ।

ਥੋੜੇ ਦਿਨਾਂ ਦੇ ਬਾਦ ਦੇਵਨੇਤ ਨਾਲ ਮੁਹੱਰਮ ਦੇ ਦਿਨ ਆ ਗਏ, ਇਸ ਸਮੇਂ ਮਿਸਟਰ ਮਿਟਕਾਫ ਦੇ ਨਾਲ ਇਕ ਪਲਟਨ ਤੇ ਕੁਝ ਸਵਾਰਾਂ ਦਾ ਦਸਤਾ ਸੀ, ਜੋ ਸਾਰੇ ਸ਼ੀਆ ਮੁਸਲਮਾਨ ਸਨ, ਇਨ੍ਹਾਂ ਨੇ ਆਪਣੇ ਮਤ ਅਨੁਸਾਰ ਬੜੀ ਭਾਰੀ ਧੂਮ ਧਾਮ ਨਾਲ ਤਾਜ਼ੀਆ ਕੱਢਿਆ, 'ਘੋੜੇ' ਦੇ ਅੱਗੇ ਪਿੱਛੇ ਹਜ਼ਾਰਾਂ ਸ਼ੀਆ ਸ੍ਰੀ ਅੰਮ੍ਰਿਤਸਰ ਦੇ ਬਜ਼ਾਰਾਂ ਵਿਚ ਬੜੀ ਉਚੀ ਉਚੀ ਅਵਾਜ਼ ਨਾਲ 'ਯਾ ਅਲੀ' 'ਯਾ ਹੁਸੈਨ' ਦੇ ਨਾਅਰੇ ਕਸਦੇ ਹੋਏ ਸ੍ਰੀ ਦਰਬਾਰ ਸਾਹਿਬ ਦੇ ਸਾਹਮਣੇ ਪਹੁੰਚੇ, ਇਸ ਸਮੇਂ ਲੌਢੇ ਪਹਰ ਦਾ ਦੀਵਾਨ ਸ੍ਰੀ ਅਕਾਲ ਬੁੰਗੇ ਜੀ ਦੇ ਹਜ਼ੂਰ ਸਜ ਰਿਹਾ ਸੀ, ਅਕਾਲੀ ਫੂਲਾ ਸਿੰਘ ਸਣੇ ਕੁਝਕੁ ਅਕਾਲੀ ਸਿੰਘਾਂ ਦੇ ਦੀਵਾਨ ਨੂੰ ਸ਼ਸ਼ੋਭਤ ਕਰ ਰਹੇ ਸਨ, ਕਿ ਇਕਾ ਇਕ ਭਾਰੀ ਰੌਲੇ ਗੌਲੇ ਦਾ ਸ਼ੋਰ ਉਨ੍ਹਾਂ ਦੇ ਕੰਨੀਂ ਪਿਆ, ਕੀਰਤਨ ਵਿਚ ਵਿਘਨ ਪੈਂਦਾ ਦੇਖ ਕੇ, ਦੂਜਾ ਸਿੱਖ ਰਾਜ ਵਿਚ ਹੀ ਆਪਣੇ ਪੂਜਨੀਕ ਗੁਰਦਵਾਰਿਆਂ ਦੀ ਹੱਤਕ ਹੋਂਦੀ ਤੱਕ ਕੇ ਅਕਾਲੀ ਜੀ ਨੇ ਦੋ ਤਿੰਨ ਸਿੰਘ ਉਧਰ ਨੂੰ ਭੇਜ ਦਿੱਤੇ

ਤਾਕਿ ਓਹਨਾਂ ਨੂੰ ਸਮਝਾਂਵਨ ਕਿ ਕਥਾ ਕੀਰਤਨ ਦੇ ਹੋਂਦਿਆਂ ਰੌਲਾ ਪਾਵਣ ਨਾਲ ਖਾਲਸੇ ਦੀ ਹੱਤਕ ਹੋਂਦੀ ਹੈ, ਇਸ ਲਈ ਸ੍ਰੀ ਦਰਬਾਰ ਸਾਹਿਬ ਦੇ ਸਾਹਮਣੋਂ ਰੌਲਾ ਬੰਦ ਕੀਤਾ ਜਾਵੇ । ਪਰ ਇਸ ਗੱਲ ਦੇ ਮੰਨਣ ਦੀ ਥਾਂ ਉਲਟਾ ਹੁਸੈਨ ਦੇ ਜੋਸ਼ ਵਿਚ ਬੇਹੋਸ਼ ਹੋਏ ਹੋਏ ਸਿਪਾਹੀਆਂ ਨੇ ਕੁਝ ਕਰੜੇ ਬੋਲ ਬੋਲੇ ਜਿਨ੍ਹਾਂ ਦਾ ਸਹਾਰਨਾਂ ਅਕਾਲੀਆਂ ਦੀ ਅਜਰ ਸ਼ਕਤੀ ਦੇ ਵਿਰੁਧ ਹੋਂਦਾ ਹੈ, ਨਤੀਜਾ ਏਹ ਹੋਇਆ ਕਿ ਹੱਥਾ ਪਾਈ ਤਕ ਗੱਲ ਵਧ ਗਈ ਤੇ ਇਸ ਰੌਲੇ ਗੌਲੇ ਵਿਚ ਇੱਕ ਸਿੰਘ ਦੀ ਦਸਤਾਰ ਹੇਠਾਂ ਡਿਗ ਪਈ। ਜਦ ਇਹ ਖਬਰ ਅਕਾਲੀ ਫੂਲਾ ਸਿੰਘ ਨੂੰ ਪਹੁੰਚੀ ਤਾਂ ਉਸ ਦੀਆਂ ਅੱਖਾਂ ਵਿਚ ਲਹੂ ਉੱਤਰ ਆਇਆ ਤੇ ਝਟ ਕੁਝ ਕੁ ਅਕਾਲੀ ਸਿੰਘ ਨਾਲ ਲੈਕੇ ਮੌਕੇ ਪਰ ਪਹੁੰਚ ਗਿਆ, ਬੱਸ ਫੇਰ ਕੀ ਸੀ, ਓਹ ਅੰਧਾ ਧੁੰਧ ਤਲਵਾਰ ਤੇ ਗੋਲੀ ਚਲੀ ਕਿ ਦੇਖਦੇ ਦੇਖਦੇ ਹੀ ਸੈਂਕੜੇ ਲੋਥਾਂ ਧਰਤੀ ਤੇ ਵਿਛ ਗਈਆਂ, ਗਲੀ ਕੂਚੇ ਲਹੂ ਨਾਲ ਲਾਲੋ ਲਾਲ ਹੋ ਗਏ।ਏਹ ਭਿਆਨਕ ਖਬਰ ਬਹੁਤ ਛੇਤੀ ਮਹਾਰਾਜਾ ਸਾਹਿਬ ਨੂੰ ਕਿਲਾ ਗੋਬਿੰਦ ਗੜ੍ਹ ਪਹੁੰਚਾਈ ਗਈ, ਸ੍ਰੀ ਦਰਬਾਰ ਸਾਹਿਬ ਦੀ ਬੇਅਦਬੀ ਤੇ ਉਤੋਂ ਬੰਦ ਕਰਨ ਪਰ ਮੁਸਲਮਾਨਾਂ ਦੀ ਹੱਥੀਂ ਇੱਕ ਸਿੰਘ

ਦੀ "ਦਸਤਾਰ" ਦਾ ਉਤਾਰਿਆ ਜਾਣਾਂ ਸੁਣ ਕੇ "ਸ਼ੇਰਿ ਪੰਜਾਬ" ਦੇ ਦਿਲ ਨੂੰ ਅਤੀ ਰੰਜ ਹੋਇਆ, ਪਰ ਆਪ ਨੂੰ ਕੁਦਰਤੀ ਤੌਰ ਪਰ ਘਰ ਆਏ ਮਿਹਮਾਨਾਂ ਦੀ ਸਦਾ ਇੱਜ਼ਤ ਮਨਜ਼ੂਰ ਹੋਂਦੀ ਸੀ ਜਿਸ ਕਰਕੇ ਇਸ ਦੁਖਦਾਈ ਮੁਆਮਲੇ ਨੂੰ ਵਧਾਣਾਂ ਰਾਜ ਨੀਤੀ ਦੇ ਵਿਰੁਧ ਸਮਝਿਆ ਤੇ ਤੁਰਤ ਘੋੜੇ ਤੇ ਪਲਾਕੀ ਮਾਰ ਉੱਡ ਕੇ ਰਣ ਤੱਤੇ ਵਿਚ ਆ ਖਲੋਤਾ ਤੇ ਅੱਗੇ ਵਧ ਕੇ ਅਕਾਲੀ ਜੀ ਨਿਮ੍ਰਤਾ ਨਾਲ ਸਮਝਾਇਆ ਕਿ ਏਹ ਆਪ ਦੇ ਪ੍ਰਾਹੁਣੇ ਹਨ, ਇਨ੍ਹਾਂ ਨਾਲ ਲੜਨਾਂ ਯੋਗ ਨਹੀਂ ਸੀ । ਪਰ ਅਕਾਲੀ ਜੀ ਦਾ ਜੋਸ਼, ਜਿਸ ਤੋਂ ਸਾਰਾ ਪੰਜਾਬ ਥੱਰਾਂਦਾ ਸੀ, ਜ਼ਰਾ ਬੀ ਨਾ ਘਟਿਆ। ਛੇਕੜ ਜਦ ਮਹਾਰਾਜਾ ਸਾਹਿਬ ਨੇ ਇਸ ਕੋਝੇ ਰੌਲੇ ਨੂੰ ਵਧਦਾ ਦੇਖਿਆ ਤਾਂ ਆਪ ਅੱਗੇ ਹੋ ਕੇ ਅਕਾਲੀ ਜੀ ਦੀ ਸਿਰੀ ਸਾਹਿਬ ਹੇਠ ਆਪਣੀ ਗਰਦਨ ਡਾਹ ਦਿੱਤੀ, ਤੇ ਕੈਹਣ ਲੱਗਾ ਕਿ ਜੇ ਇਨ੍ਹਾਂ ਨੂੰ ਆਪ ਨਹੀਂ ਮੁਆਫ਼ ਕਰਦੇ ਤਾਂ ਪਹਲੇ ਮੈਨੂੰ ਆਪਣੇ ਹੱਥੀਂ ਮਾਰ ਲਵੋ * ਤੇ ਫੇਰ ਜੋ ਜੀ ਚਾਹੇ ਕਰੋ । ਅਕਾਲੀ ਜੀ ਨੇ ਜਦ ਮਹਾਰਾਜਾ

---

* ਮੇਜਰ ਸਮਾਇਥ ।

ਸਾਹਿਬ ਦੀ ਏਹ ਨਰਮੀ ਦੇਖੀ ਤਾਂ ਮਸੇਂ ਮਸੇਂ ਕਿਤੇ ਜਾ ਕੇ ਆਪਣੀ ਤਲਵਾਰ ਨੂੰ ਮਿਆਨ ਵਿਚ ਘੱਤਿਆ, ਤੇ ਅਕਾਲੀ ਜੱਥੇ ਨੂੰ ਹੁਕਮ ਦੇ ਕੇ ਲੜਾਈ ਬੰਦ ਕਰਵਾਈ । ਇਸ ਵਿਚ ਬਰਾ ਬੀ ਸੰਦੇਹ ਨਹੀਂ ਕਿ ਏਹ ਝਪਟ ਅੱਚਨ ਚੇਤ ਪੇਸ਼ ਆ ਗਈ ਸੀ, ਨਹੀਂ ਤਾਂ ਜੇ ਕਦੇ ਇਸ ਤੋਂ ਇਕ ਪਲ ਬੀ ਪਹਲੇ ਇਸ ਰੌਲੇ ਦਾ ਸਿੰਘਾਂ ਨੂੰ ਪਤਾ ਹੁੰਦਾ ਤਾਂ ਮੁਸਲਮਾਨਾਂ ਦਾ ਨੁਕਸਾਨ ਨਿਰਸੰਦੇਹ ਬਹੁਤ ਹੀ ਜ਼ਿਆਦਾ ਹੁੰਦਾ, ਕਿਉਂਕਿ ਸਾਰਾ ਸ਼ੈਹਰ ਤੇ ਕੁਲ ਸਿੱਖ ਦਲ ਅਕਾਲੀਆਂ ਵੱਲੋਂ ਸਦਾ ਮਾਰਨੇ ਮਰਨੇ ਲਈ ਤਿਆਰ ਰੈਂਹਦਾ ਸੀ । ਫੇਰ ਮਹਾਰਾਜਾ ਸਾਹਿਬ ਨੇ ਮਿਸਟਰ ਮਿਟਕਾਫ ਨੂੰ ਵੱਖ ਲਿਜਾ ਕੇ ਦੱਸਿਆ ਕਿ ਏਹ ਅਕਾਲੀ ਇਸ ਨਗਰੀ ਦੇ ਰਾਖੇ ਹਨ, ਤੇ ਏਹ ਲੋਕ ਕਿਸੇ ਪਾਬੰਦੀ ਦੀ ਕੈਦ ਤੋਂ ਸੁਤੰਤ੍ਰ ਰੈਂਹਦੇ ਹਨ। ਦੂਜਾ ਅਸਾਡੇ ਧਰਮ ਵਿਚ ਗੁਰਦੁਵਾਰਿਆਂ ਦੀ ਬੇਅਦਬੀ ਤੇ ਦਸਤਾਰ ਦੀ ਹੱਤਕ ਕੇਸਾਂ ਦੀ ਹੱਤਕ ਸਮਝੀ ਜਾਂਦੀ ਹੈ ਤੇ ਸਿੱਖ ਕੇਸਾਂ ਦੀ ਹੱਤਕ ਸਹਾਰ ਨਹੀਂ ਸਕਦੇ । ਇਥੇ ਇਨ੍ਹਾਂ ਦੀ ਮਰਜ਼ੀ ਦੇ ਵਿਰੁਧ ਚਲਣਾਂ ਕਠਨ ਹੈ, ਕਿਉਂਕਿ ਏਹ ਲੋਕ ਗੁਰੂ ਦੇ ਚਮਨ ਦੀ ਰੱਖਿਆ ਲਈ ਹਰਵਕਤ ਜਾਨ ਤਲੀ ਪਰ ਰੱਖੀ ਫਿਰਦੇਹਨ

ਚੂੰਕਿ ਇਸ ਮੁਆਮਲੇ ਵਿੱਚ ਨਾਂ ਤਾਂ ਮਿਸਟਰ ਮਿਟਕਾਫ ਦਾ ਕੁਝ ਕਸੂਰ ਸੀ ਤੇ ਨਾਂ ਹੀ ਮਹਾਰਾਜਿਨੂੰ ਕੁਝ ਪਤਾ ਸੀ, ਇਸ ਲਈ ਏਹ ਗੱਲ ਬੜੇ ਪਿਆਰ ਨਾਲ ਉੱਥੇ ਹੀ ਨਜਿੱਠੀ ਗਈ*। ਦੂਜੇ ਦਿਨ ੨੫ ਅਪ੍ਰੈਲ ਸੰ:੧੮੦੯ ਨੂੰ ਮਹਾਰਾਜਾ ਸਾਹਿਬ ਤੇ ਅੰਗਰੇਜ਼ੀ ਵਕੀਲ, ਦੋਹਾਂ ਦੀ ਮਰਜ਼ੀ ਅਨੁਸਾਰ ਹੇਠ ਲਿਖਿਆ ਮਿਤ੍ਰਤਾ ਦਾ ਐਹਦਨਾਮਾਂ ਲਿਖਿਆ ਗਿਆ ਜੋ ਇਤਿਹਾਸ ਵਿਚ ਮਿਟਕਾਫ ਦਾ ਐਹਦ ਨਾਮਾਂ ਕਰਕੇ ਪ੍ਰਸਿੱਧ ਹੈ:–

{ਐਹਦ ਨਾਮੇਂ ਦਾ ਉਤਾਰਾ}

"ਚੂੰਕਿ ਕੁਝਕੁ ਇਖਤਲਾਫਾਤ ਸਰਕਾਰ ਅੰਗਰੇਜ਼ੀ ਅਤੇ ਰਾਜਾ ਰਣਜੀਤ ਸਿੰਘ ਵਾਲੀਏ ਲਾਹੌਰ (ਪੰਜਾਬ) ਦੇ ਵਿਚ ਪੈਦਾ ਹੋ ਗਏ ਸਨ, ਉਹ ਹੁਣ ਖੁਸ਼ੀ ਅਤੇ ਰਜ਼ਾ ਮੰਦੀ ਨਾਲ ਫੈਸਲਾ ਹੋ ਗਏ ਹਨ, ਤੇ ਦੋਹਾਂ ਫਰੀਕਾਂ (ਧਿਰਾਂ) ਦੀ ਅਭਿਲਾਖਾ

---

*ਤਦ ਤੋਂ ਇਹ ਨਿਯਮ ਹੈ ਕਿ ਤਾਜ਼ੀਏ ਦਰਬਾਰ ਸਾਹਿਬ ਜੀ ਤੋਂ ਦੋ ਦੋ ਤ੍ਰੈ ਤ੍ਰੈ ਬਜ਼ਾਰਾਂ ਦ ਦੂਰੀ ਤੇ ਲੰਘਦੇ ਹਨ ਅਰ ਜੋ ਰਸਤਾ ਉਨ੍ਹਾਂ ਲਈ ਮੁਕਰਰ ਹੋ ਚੁਕਾ ਹੈ ਉਸੇ ਤੇ ਜਾਂਦੇ ਹਨ।

ਹੈ ਕਿ ਮਿਤ੍ਰਤਾ ਤੇ ਮਿਲਾਪ ਦਾ ਸੰਬੰਧ ਬਣਿਆਂ ਰਹੇ। ਇਸ ਲਈ ਹੇਠ ਲਿਖੀਆਂ ਸ਼ਰਤਾਂ ਦਾ ਅਹਿਦਨਾਮਾਂ ਕੀਤਾ ਜਾਂਦਾ ਹੈ, ਜਿਸਦੀ ਪਾਬੰਦੀ (ਅਨੁਸਾਰਤਾ) ਦੋਹਾਂ ਪਾਤਸ਼ਾਹੀਆਂ ਦੇ ਵਾਰਸਾਂ ਤੇ ਜਾ ਨਸ਼ੀਨਾਂ ਲਈ ਜ਼ਰੂਰੀ ਹੋਵੇਗੀ। ਏਹ ਅਹਿਦਨਾਮਾਂ ਰਾਜਾ ਰਣਜੀਤ ਸਿੰਘ ਫ਼ਰੀਕ ਪਹਲੇ ਦੀ ਆਪਣੀ ਹਜ਼ੂਰੀ ਵਿਚ ਤੇ ਅੰਗਰੇਜ਼ੀ ਗੌਰਮਿੰਟ ਵੱਲੋਂ ਏਜੰਟ ਚਾਰਲਸ ਥੀਉਫਿਲਸ ਮਿਟਕਾਫ ਦੀ ਰਾਹੀਂ, ਜੋ ਫਰੀਕ ਦੂਜਾ ਹੈ, ਲਿਖਤ ਹੋਇਆ:-

੧. ਸਰਕਾਰ ਅੰਗਰੇਜ਼ੀ ਤੇ ਰਿਆਸਤ ਲਾਹੌਰ (ਪੰਜਾਬ) ਵਿਚ ਸਦਾ ਲਈ ਮਿਤ੍ਰਤਾ (ਦੋਸਤੀ) ਰਹੇਗੀ। ਦੂਜਾ ਫ਼ਰੀਕ (ਸਰਕਾਰ ਅੰਗਰੇਜ਼ੀ) ਪਹਲੇ ਫ਼ਰੀਕ (ਸਿੱਖ ਰਾਜ) ਨੂੰ ਸਨਮਾਨ ਦੀ ਨਜ਼ਰ ਨਾਲ ਦੇਖੇਗਾ, ਤੇ ਉਸਨੂੰ ਬਹੁਤ ਪਤਵੰਤੀਆਂ ਤਾਕਤਾਂ ਵਿਚੋਂ ਸਮਝੇਗਾ ਤੇ ਅੰਗਰੇਜ਼ੀ ਗੌਰਮਿੰਟ ਨੂੰ ਰਾਜਾ ਦਾ ਇਲਾਕਾ ਤੇ ਪਰਜਾ (ਰਿਆਇਆ) ਨਾਲ ਜੋ ਦਰਿਆ ਸਤਲੁਜ ਦੇ ਉੱਤਰ ਵੱਲ ਹੈ ਕੋਈ ਵਾਸਤਾ ਨਹੀਂ ਹੋਵੇਗਾ।

੨. ਰਾਜਾ ਦੇ ਕਬਜ਼ੇ ਵਿਚ ਆਇਆ ਹੋਇਆ ਇਲਾਕਾ ਯਾ ਉਸਦੇ ਸਮੀਪੀ ਇਲਾਕਿਆਂ

ਵਿਚ ਜੋ ਦਰਿਆ ਸਤਲੁਜ ਦੇ ਖੱਬੇ ਪਾਸੇ ਹਨ, ਉਸਤੋਂ ਵੱਧ ਫੌਜ ਨਹੀਂ ਰੱਖੇਗਾ, ਜੋ ਉਸ ਦੇ ਅੰਦਰਲੇ ਪ੍ਰਬੰਧ ਲਈ ਜ਼ਰੂਰੀ ਹੋ ਅਤੇ ਨਾਂ ਹੀ ਗੁਆਂਢੀ ਰਈਸਾਂ ਤੇ ਉਨ੍ਹਾਂ ਦੇ ਇਲਾਕਿਆਂ ਤੇ ਕੋਈ ਵਾਸਤਾ ਰੱਖੇਗਾ।

੩. ਉਪ੍ਰੋਕਤ ਸ਼ਰਤਾਂ ਵਿਚੋਂ ਕਿਸੇ ਇੱਕ ਦੇ ਤੋੜਨੇ ਯਾ ਦੋਹਾਂ ਤਾਕਤਾਂ ਵਿਚੋਂ ਇਕ ਦੂਜੇ ਨਾਲ ਮਿਤ੍ਰਤਾ ਦੇ ਵਰਤਾਵੇ ਵਿਚ ਪੂਰਾ ਨਾਂ ਉਤ੍ਰਨੇ ਦੀ ਸੂਰਤ ਵਿੱਚ, ਏਹ ਐਹਦਨਾਮਾਂ ਵਿਅਰਥ ਤੇ ਟੁੱਟਿਆ ਸਮਝਿਆ ਜਾਵੇਗਾ।

੪. ਏਹ ਐਹਦ ਨਾਮਾਂ ਜਿਸ ਵਿਖੇ ਦੋਹਾਂ ਧਿਰਾਂ ਦੀਆਂ ਸ਼ਰਤਾਂ ਲਿਖੀਆਂ ਹੋਈਆਂ ਹਨ ਅੰਮ੍ਰਿਤਸਰ ਵਿਚ ੨੫ ਅਪ੍ਰੈਲ ਸੰ: ੧੮੦੯ ਨੂੰ ਫੈਸਲਾ ਹੋਕੇ ਸੰਪੂਰਨ ਹੋਇਆ:-

ਮਿਸਟਰ ਚਾਰਲਸ, ਮਿਟਕਾਫ ਨੇ ਆਪਣੇ ਦਸਖਤੀ ਮੋਹਰ ਲਾ ਕੇ ਇਸਦਾ ਇਕ ਉਤਾਰਾ ਅੰਗ੍ਰੇਜ਼ੀ ਤੇ ਫਾਰਸੀ ਰਾਜਾ ਲਾਹੌਰ ਨੂੰ ਦੇ ਦਿਤਾ ਹੈ, ਅਤੇ ਰਾਜਾ ਨੇ ਉਸੇ ਦੇ ਦੂਜੇ ਉਤਾਰੇ ਤੇ ਆਪਣੇ ਦਸਤਖਤ ਤੇ ਮੋਹਰ ਲਾ ਕੇ ( ਮਿਸਟਰ ਮਿਟਕਾਫ) ਨੂੰ ਦਿੱਤਾ ਹੈ। ਮਿਸਟਰ ਮਿਟਕਾਫ ਇਕਰਾਰ ਕਰਦਾ ਹੈ ਕਿ ਉਹ ਦੋ ਮਹੀਨਿਆਂ ਦੇ ਅੰਦਰ

ਉਸ ਦੀ ਪ੍ਰਵਾਨਗੀ ਵਾਈਟ ਆਨਰੇਬਲ ਗਵਰਨਰ ਜਨਰਲ ਇਨ ਕੌਂਸਲ ਤੋਂ ਮੰਗਾ ਲਏਗਾ ਤੇ ਉਸਦੇ ਰਾਜਾ ਨੂੰ ਪਹੁੰਚਣੇ ਦੇ ਬਾਦ ਇਹ ਐਹਦ ਨਾਮਾਂ ਪੱਕਾ ਸਮਝਿਆ ਜਾਇਗਾ, ਤੇ ਦੋਹਾਂ ਧਿਰਾਂ ਪਰ ਇਸਦੀ ਅਨੁਸਾਰਤਾ ਜਰੂਰੀ ਹੋਵੇਗੀ। ਐਹਦ ਨਾਮੇ ਦਾ ਇਹ ਉਤਾਰਾ ਜੋ ਇਸ ਸਮੇਂ ਰਾਜਾ ਨੂੰ ਦਿੱਤਾ ਜਾਂਦਾ ਹੈ ਮੋੜ ਲਿਆ ਜਾਏਗਾ।

ਮੋਹਰ ਤੇ ਦਸਖਤ<br>ਸੀ.ਟੀ. ਮਿਟਕਾਫ

ਮੋਹਰ ਤੇ ਦਸਖਤ<br>ਰਾਜਾ ਰਣਜੀਤਸਿੰਘ

ਦਸਖਤ ਮੰਤ੍ਰੂ

ਮੋਹਰ ਕੰਪਨੀ

ਗਵਰਨਰ ਜਨਰਲ ਨੇ ਸਣੇ ਕੌਂਸਲ ਦੇ ੩੦ ਮਈ ਸੰ: ੧੮੦੯ ਈ: ਨੂੰ ਪ੍ਰਵਾਨ ਕੀਤਾ।"

ਅਗਲੇ ਦਿਨ ਮਿਸਟਰ ਮਿਟਕਾਫ ਜੋ ਅਤਿ

ਸ਼ਰੀਫ ਤਬੀਯਤ ਸੀ ਮਹਾਰਾਜਾ ਸਾਹਿਬ ਨਾਲ ਅਕਾਲੀਆਂ ਦੇ ਬਾਗ ਵਿਚ ਆਇਆ ਤੇ ਅਕਾਲੀ ਫੂਲਾ ਸਿੰਘ ਨਾਲ ਬਹੁਤ ਚਿਰ ਤਕ ਗੱਲ ਬਾਤ ਕਰਦਾ ਰਿਹਾ । ਜਿਸ ਵਿਚ ਉਸ ਨੇ ਅਕਾਲੀਆਂ ਦੀ ਨਿਰਭੈਤਾ ਦੀ ਬਹੁਤ ਸਲਾਘਾ ਕੀਤੀ। ਜਾਂਦੀ ਵਾਰੀ ਕੁਝ ਮੋਹਰਾਂ ਅਕਾਲੀ ਜੀ ਦੀ ਭੇਟਾ ਕਰਨੇ ਲੱਗਾ ਜਿਸ ਦੇ ਲੈਣੇ ਤੋਂ ਅਕਾਲੀ ਜੀ ਨੇ ਇਨਕਾਰ ਕੀਤਾ। ਛੇਕੜ ਮਹਾਰਾਜਾ ਸਾਹਿਬ ਦੇ ਕਹਿਣੇ ਪਰ ਜੱਥੇ ਦੇ ਲੰਗਰ ਲਈ ਕੁਝ ਰਸਤ ਪ੍ਰਵਾਨ ਕੀਤੀ ਗਈ, ਜਿਸ ਪਰ ਅੰਗ੍ਰੇਜ਼ੀ ਵਕੀਲ ਬਹੁਤ ਹੀ ਖੁਸ਼ ਹੋਇਆ।



# ਦਮਦਮੇ ਸਾਹਿਬ ਵਲ ਜਾਣਾ

ਸੰਮਤ ੧੯੬੬ ਬਿ: ( ੧੯੦੯ ) ਦੀਆਂ ਸਰਦੀਆਂ ਦੇ ਅਰੰਭ ਵਿਚ ਹੀ ਅਕਾਲੀ ਫੂਲਾ ਸਿੰਘ ਸਣੇ ਕੁਝਕੁ ਅਕਾਲੀ ਸਿੰਘਾਂ ਦੇ ਸ੍ਰੀ ਦਮਦਮੇ ਸਾਹਿਬ ਦੇ ਗੁਰਦੁਵਾਰੇ ਦੇ ਪ੍ਰਬੰਧ ਲਈ ਦਮਦਮੇ ਜਾ ਰਿਹਾ। ਇੱਥੇ ਪਹੁੰਚਿਆਂ ਕੋਈ ਦੋ ਕੁ ਮਹੀਨੇ ਬੀਤੇ ਸਨ ਕਿ ਸਾਰੇ ਇਲਾਕੇ ਵਿਚ ਇਕ ਆਮ ਅਫਵਾਹ ਮੂੰਹੋਂ ਮੂੰਹ ਹੀ ਪਸਰ ਗਈ ਕਿ ਅੰਗ੍ਰੇਜ਼ ਪੰਜਾਬ ਦੇ ਨਕਸ਼ੇ ਤਿਆਰ ਕਰ ਰਹੇ ਹਨ ਤੇ ਥੋੜੇ ਦਿਨਾਂ ਵਿਚ ਹੀ ਸਾਰੇ ਦੇਸ ਪਰ ਆਪਣਾ ਕਬਜ਼ਾ ਜਮਾ ਲੈਣਗੇ*। ਅਸਲ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਆਗਜਾ ਨਾਲ ਕਪਤਾਨ ਵਾਈਟ ਥੇਨਾ ਠੇਹ-

---

*ਉਸ ਸਮੇਂ ਇਸ ਤਰਾਂ ਦੀਆਂ ਬੇ ਬੁਨਜਾਦ ਅਫਵਾਹਾਂ ਬਹੁਤ ਸੌਖੀ ਤਰਾਂ ਆਮ ਫੈਲਾਈਆਂ ਜਾਂਦੀਆਂ ਸਨ, ਜਿਨ੍ਹਾਂ ਦਾ ਸਿੱਟਾ ਰਾਜਾ ਤੇ ਪਰਜਾ ਦੋਹਾਂ ਲਈ ਬਹੁਤ ਬੁਰਾ ਨਿਕਲਿਆ ਕਰਦਾ ਸੀ। ਇਸਤੋਂ ਦੋ ਸਾਲ ਪਹਿਲੇ ਜਦ ਪਟਜਾਲੇ ਦੀ ਹੱਦ ਬੰਦੀ ਲਈ ਇਕ ਅੰਗ੍ਰੇਜ਼ ਆਇਆ ਸੀ ਤਦ ਬੀ ਇਸੇ ਤਰਾਂ ਰੌਲਾ ਹੋਇਆ, ਜਿਸ ਕਰਕੇ ਏਹ ਕੰਮ

[ ਬਾਕੀ ਨੋਟ ਲਈ ਦੇਖੋ ਸਫਾ ੫੨ ]

ਰਾਨ ਲਈ ਕਢਾਈ ਕਰ ਰਿਹਾ ਸੀ, ਪਰ ਲੋਕਾਂ ਨੇ ਇਸ ਨੂੰ ਕੁਝ ਦਾ ਕੁਝ ਸਮਝ ਕੇ ਹਨੇਰ ਦੀਆਂ ਬਦ ਗੁਮਾਨੀਆਂ ਫੈਲਾ ਦਿਤੀਆਂ। ਅਕਾਲੀ ਜੱਥੇ ਨੂੰ ਜਦ ਇਹ ਖਬਰਾਂ ਪਹੁੰਚੀਆਂ ਤਾਂ ਇਨ੍ਹਾਂ ਦੀ ਅਣੋਖ ਸ਼ਕਤੀ ਨੇ ਓਹ ਹੁਲਾਰਾ ਖਾਧਾ ਕਿ ਆਪੇ ਤੋਂ ਬਾਹਰ ਹੋ ਗਏ। ਉਪਰੋਂ ਇਲਾਕੇ ਦੇ ਲੋਕਾਂ ਨੇ ਇਨ੍ਹਾਂ ਦੇ ਇਸ ਵੈਹਮ ਨੂੰ ਹੋਰ ਭੀ ਪੱਕਾ ਕਰ ਦਿਤਾ, ਇਥੋਂ ਤਾਈਂ ਇਨ੍ਹਾਂ ਨੂੰ ਦੱਸਿਆ ਗਿਆ ਕਿ ਪਿੰਡ ਚੌਕੀ ਦੇ ਲਾਗੇ ਹੀ ਅੰਗ੍ਰੇਜ਼ਾਂ ਆਪਣੇ ਤੰਬੂ ਡੇਰੇ ਲਾ ਲਏ ਹਨ ਤੇ ਚੜ੍ਹਾਈ ਲਈ ਰਸਤੇ ਆਦਿ ਦੀ ਦੇਖ ਭਾਲ ਕਰ ਰਹੇ ਹਨ।

ਇਸ ਗੱਲ ਦੇ ਸੁਣਦੇ ਹੀ ਅਕਾਲੀ ਫੂਲਾ ਸਿੰਘ ਨੇ ਸਣੇ ਆਪਣੇ ਜਥੇ ਦੇ ਮੌਕੇ ਤੇ ਪਹੁੰਚ ਕੇ ਇਸ ਅਫਵਾਹ ਦੀ ਅਸਲੀਅਤ ਕੱਢਣ ਲਈ ਕੂਚ ਕਰ

[੫੧ ਸਫ਼ੇ ਦਾ ਬਾਕੀ ਨੋਟ]

ਬੰਦ ਕਰਨਾ ਪਿਆ। ਇਸਦੇ ਪਿੱਛੋਂ ਸੰ:੧੯੩੯ਈ: ਵਿਚ ਭੀ ਡੋਗਰਿਆਂ ਨੇ ਏਹਾ ਹੱਥ ਕੀਤਾ ਸੀ ਜਿਸ ਕਰਕੇ ਮਹਾਰਾਜੇ ਖੜਕ ਸਿੰਘ ਨੂੰ ਜਾਨ ਭੇਟਾ ਕਰਨੀ ਪਈ। ਇਸੇ ਤਰਾਂ ਮਹਾਰਾਜਾ ਸ਼ੇਰ ਸਿੰਘ ਤੇ ਦਲੀਪ ਸਿੰਘ ਦੇ ਸਮੇਂ ਭੀ ਏਹਾ ਕੁਚਾਲ ਚਲਾਈ ਗਈ, ਜਿਸਦਾ ਫਲ ਸਦੀਆਂ ਤਕ ਨਹੀਂ ਭੁੱਲੇਗਾ।

ਦਿਤਾ। ਅਕਾਲੀ ਜੀ ਦਾ ਜਥਾ ਜਦ ਇਧਰ ਨੂੰ ਤੁਰਿਆ ਤਾਂ ਅਲਾਕੇ ਦੇ ਲੋਕ ਵਹੀਰਾਂ ਘੱਤਕੇ ਇਨ੍ਹਾਂ ਦੇ ਨਾਲ ਨਾਲ ਹੋ ਤੁਰੇ, ਇਸਤਰਾਂ ਇਸ ਜਥੇ ਦੀ ਫੌਜ ਵਾਂਗ ਦਿਨਾਂ ਵਿਚ ਹੀ ਹਜ਼ਾਰ ਤੋਂ ਟੱਪ ਨਿਕਲੀ, ਏਹ ਲੋਕ ਅਜੇ ਚੌਕੀ ਤੋਂ ਦੂਰ ਹੀ ਸਨ ਕਿ ਕਪਤਾਨ ਵਾਈਟ ਦੇ ਡੇਰੇ ਦੇ ਤੰਬੂ ਆਦਿ ਇਨ੍ਹਾਂ ਦੀ ਨਜ਼ਰੀ ਪਏ। ਬਸ ਫੇਰ ਇਨ੍ਹਾਂ ਨੇ ਬਿਨਾਂ ਕਿਸੇ ਲੰਮੀ ਪੁਛ ਪ੍ਰਤੀਤ ਦੇ ਕੈਂਪ ਤੇ ਹੱਲਾ ਕਰ ਦਿਤਾ, ਇਸ ਸਮੇਂ ਕਪਤਾਨ ਵਾਈਟ ਨਾਲ ਲਗ ਭਗ ਇਕ ਸੌ ਪੈਦਲ ਸਿਪਾਹੀ ਰਾਖੀ ਲਈ ਸਨ, ਜਦ ਉਨ੍ਹਾਂ ਨੇ ਲੋਕਾਂ ਨੂੰ ਕੈਂਪ ਪਰ ਇਸਤਰਾਂ ਟੁਟਦਾ ਡਿਠਾ ਤਾਂ ਅੱਗੋਂ ਉਹ ਭੀ ਹਥਿਆਰ ਪਕੜਕੇ ਬੜੀ ਬੀਰਤਾ ਨਾਲ ਆਪਣਾ ਬਚਾਉ ਕਰਨ ਲਈ ਤਿਆਰ ਹੋ ਖਲੋਤੇ ਤੇ ਚੰਗੀਤਰਾਂ ਜੰਮ ਕੇ ਹੱਲੇ ਨੂੰ ਰੋਕਿਆ, ਪਰ ਬਹੁਤਿਆਂ ਤੇ ਥੋੜਿਆਂ ਦੀ ਕਦ ਤੀਕ ਨਿਭ ਸਕਦੀ ਸੀ, ਛੇਕੜ ਕਪਤਾਨ ਨੂੰ ਸਣੇ ਆਪਣੇ ਦਸਤੇ ਦੇ ਕੈਂਪ ਛੋੜਕੇ ਪਿੱਛੇ ਹਟਣਾ ਪਿਆ ਤੇ ਇਕ ਨਾਲ ਦੇ ਪਿੰਡ ਪੱਤੋਕੀ ਨਾਮੀ ਵਿਚ ਜਾ ਪਨਾਹ ਲਈ। ਇਨ੍ਹਾਂ ਦੇ ਪਿਛੇ ਹਟਦੇ ਹੀ ਹੱਲੇ ਵਾਲਿਆਂ ਨੇ ਕੈਂਪ ਦੇ ਤੰਬੂ ਤੇ ਹੋਰ ਰਸਦ ਆਦਿ ਸਾਰਾ ਸਾਮਾਨ ਲੁੱਟ ਲਿਆ, ਤੇ ਪਿੰਡ ਨੂੰ ਘੇਰੇ

ਵਿਚ ਰੱਖ ਕੇ ਉਥੇ ਬੀ ਇਨ੍ਹਾਂ ਦਾ ਪਿੱਛਾ ਕੀਤਾ।

ਠੀਕ ਉਸੇ ਸਮੇਂ ਜਦ ਏਹ ਭੀੜ ਭੜੱਕਾ ਅੰਗ੍ਰੇਜ਼ੀ ਕੈਂਪ ਵੱਲ ਆ ਰਿਹਾ ਸੀ ਤਾਂ ਇਸ ਦੀ ਖਬਰ ਰਾਜਾ ਜਸਵੰਤ ਸਿੰਘ ਵਾਲੀਏ.ਨਾਭਾ ਨੂੰ ਪਹੁੰਚੀ; ਰਾਜਾ ਸਾਹਿਬ ਨੇ ਉਸੀ ਵਕਤ ਆਪਣੇ ਭਤੀਜੇ ਕੌਰ ਰਾਮ ਸਿੰਘ ਨੂੰ ਅੰਗ੍ਰੇਜ਼ੀ ਦਸਤੇ ਦੀ ਰਾਖੀ ਲਈ ਤੋਰ ਦਿਤਾ। ਏਹ ਲੋਕ ਪੱਤੋਕੀ ਤੇ ਧਾਵਾ ਕਰਨੇ ਵਾਲੇ ਹੀ ਸਨ ਕਿ ਉਪਰੋਂ ਕੌਰ ਰਾਮ ਸਿੰਘ ਪਹੁੰਚ ਗਿਆ ਤੇ ਉਸ ਨੇ ਕਪਤਾਨ ਵਾਈਟ ਦੇ ਆਣੇ ਦਾ ਸਾਰਾ ਸਮਾਚਾਰ ਇਨ੍ਹਾਂ ਨੂੰ ਸੁਣਾਇਆ,ਤਾਂ ਮਸੇਂ ਕਿਤੇ ਇਹ ਪਿੱਛੇ ਹਟੇ। ਇਸ ਰੌਲੇ ਵਿਚ ਕਪਤਾਨ ਵਾਈਟ ਦੇ ਛੇ ਸਿਪਾਹੀ ਕਤਲ ਤੇ ਉੱਨੀ ਫਟੜ ਹੋਏ*ਸੀ। ਅਕਾਲੀ

---

* ਇਸ ਰੌਲੇ ਬਾਬਤ ਏਹ ਬੀ ਕਿਹਾ ਜਾਂਦਾ ਸੀ ਕਿ ਇਸ ਰੌਲੇ ਦਾ ਕਾਰਨ ਕਪਤਾਨ ਵਾਈਟ ਦੇ ਸਿਪਾਹੀਆਂ ਦਾ ਅਲਾਕੇ ਦੇ ਲੋਕਾਂ ਨਾਲ ਅਯੋਗ ਵਰਤਾਵਾ ਸੀ, ਚੁਨਾਂਚਿ ਇਸਦੀ ਰੀਪੋਰਟ ਰੈਜ਼ੀਡੰਟ ਦਿੱਲੀ ਨੂੰ ਭੇਜੀ ਬੀ ਗਈ ਪਰ ਏਹ ਗੱਲ ਸਬੂਤ ਠੀਕ ਨਾ ਪਹੁੰਚ ਸਕੀ। ਇਸ ਵਿਚ ਜ਼ਰਾ ਬੀ ਸੰਦੇਹ ਨਹੀਂ ਕਿ ਇਸ ਰੌਲੇ ਦਾ ਮੂਲ ਕਾਰਨ ਏਹਾ ਬੇਬੁਨਿਆਦ ਅਫਵਾਹ ਸੀ ਜਿਸਦਾ ਜ਼ਿਕਰ ਉਤੇ ਕੀਤਾ ਗਿਆ ਹੈ।

ਫੂਲਾ ਸਿੰਘ ਇਥੋਂ ਪਰਤਕੇ ਮੁੜ ਦਮਦਮੇ ਸਾਹਿਬ ਆ ਗਿਆ।

ਸਰਕਾਰ ਅੰਗ੍ਰੇਜ਼ੀ ਨੂੰ ਜਦ ਇਸ ਰੌਲੇ ਦੀ ਖਬਰ ਹੋਈ ਤਾਂ ਬੜਾ ਯਤਨ ਕੀਤਾ ਗਿਆ ਕਿ ਇਸ ਹੱਲੇ ਦੇ ਆਗੂ ਨੂੰ ਕਿਸੇ ਤਰਾਂ ਸਕਾਰ ਦੇ ਹਵਾਲੇ ਕੀਤਾ ਜਾਵੇ ਪਰ ਅਕਾਲੀ ਫੂਲਾ ਸਿੰਘ ਦੇ ਤੇਜ਼ ਤੇ ਉੱਚ ਆਚਰਨ ਦੇ ਸਾਮਣੇ ਕਿਸੇ ਨੂੰ ਹੀਆ ਨਹੀਂ ਸੀ ਪੈਂਦਾ ਕਿ ਕੋਈ ਉਸ ਨੂੰ ਹੱਥ ਪਾ ਸਕੇ, ਜਿਸ ਕਰਕੇ ਇਸ ਵਿਚ ਸਫਲਤਾ ਨਾਂ ਹੀ ਹੋਈ।

ਇਸ ਦੇ ਕੁਝ ਦਿਨਾਂ ਬਾਦ ਇਸ ਗੁਰਦੁਵਾਰੇ ਦੇ ਪ੍ਰਬੰਧ ਤੋਂ ਵੇਹਲਾ ਹੋਕੇ ਅਕਾਲੀ ਸਣੇ ਆਪਣੇ ਜੱਥੇ ਦੇ ਅਲਾਕੇ ਨੂੰ ਸੋਧਦਾ ਹੋਇਆ ਸ੍ਰੀ ਅੰਮ੍ਰਿਤਸਰ ਵਲ ਮੁੜ ਪਿਆ।

ਜੂੰਕਿ ਦਮਦਮੇ ਸਾਹਿਬ ਅਕਾਲੀਆਂ ਦਾ ਜਥਾ ਬਹੁਤ ਵਧ ਗਿਆ ਸੀ ਤੇ ਇਸ ਨਵੇਂ ਦਲ ਲਈ ਸ਼ਸਤ੍ਰ ਤੇ ਘੋੜਿਆਂ ਦੀ ਲੋੜ ਸੀ, ਇਸ ਲਈ ਰਸਤੇ ਵਿਚ ਜਿਥੇ ਕੋਈ ਧਨਾਢ ਪਿੰਡ ਆਉਂਦਾ ਅਕਾਲੀ ਉਸ ਦੇ ਚੌਧਰੀਆਂ ਤੇ ਪੈਂਚਾਂ ਨੂੰ ਪਕੜ ਮੰਗਾਂਦਾ ਤੇ ਜਥੇ ਦੀ ਲੋੜ ਉਨ੍ਹਾਂ ਨੂੰ ਦਸਦਾ, ਜੋ ਇਸ ਹੁਕਮ ਨੂੰ ਮੰਨ ਕੇ ਸ਼ਸਤ੍ਰ ਆਦ ਆ ਪੇਸ਼ ਕਰਦਾ ਓਹ ਤਾਂ ਬਚਿਆ ਰਹਿੰਦਾ, ਪਰ ਜੇ ਕੋਈ ਚੌਧਰੈਤ ਦੇ ਘੁਮੰਡ

ਵਿਚ ਆ ਕੇ ਇਸ ਨਿਯਮ ਦੇ ਪੂਰਾ ਕਰਨੇ ਵਿਚ ਨਾਂਹ ਨੁਕਰ ਕਰਦਾ ਤਾਂ ਉਸ ਦੇ ਦੇਖਦੇ ਹੀ ਪਿੰਡ ਉਤੇ ਜਾ ਹੱਲਾ ਕਰਦਾ ਤੇ ਜੇਹੜੀ ਜੇਹੜੀ ਚੀਜ਼ ਦੀ ਲੋੜ ਹੁੰਦੀ ਆਪ ਲੈ ਕੇ ਜਥੇ ਵਿਚ ਵਰਤਾ ਦੇਂਦਾ। ਹਾਂ ਇਨ੍ਹਾਂ ਮਾਰਾਂ ਵਿਚ ਆਪਣੇ ਵਲੋਂ ਬਹੁਤ ਧਿਆਨ ਰੱਖਿਆ ਜਾਂਦਾ ਸੀ ਕਿ ਗਰੀਬ ਤੇ ਨਿਰਾ-ਸਰੇ ਲੋਕਾਂ ਨੂੰ ਬਚਾਇਆ ਜਾਏ, ਪਰ ਕਈ ਵਾਰੀ ਰੌਲੇ ਗੋਲੇ ਵਿਚ ਆਟੇ ਨਾਲ ਘੁਣ ਭੀ ਪੀਠੇ ਜਾਂਦੇ।

ਇਕ ਤਾਂ ਕਪਤਾਨ ਵਾਈਟ ਤੇ ਹੱਲਾ ਕਰਨ ਦੇ ਕਾਰਨ,ਤੇ ਦੂਜਾ ਇਸਤਰਾਂ ਸਰਕਾਰ ਦੇ ਸਰਹੱਦੀ ਇਲਾਕੇ ਵਿਚ ਦਿਨਦੀਵੀ ਮਾਰਾਂ ਮਾਰਨੇ ਦੀਆਂ ਖ਼ਬਰਾਂ ਸੁਣਕੇ ਰੇਜ਼ੀਡੰਟ ਦੇਹਲੀ ਨੇ ਮਹਾਰਾਜਾ ਰਣਜੀਤ ਸਿੰਘ ਪਰ ਬੜਾ ਹੀ ਜ਼ੋਰ ਲਾਇਆ ਕਿ ਜਿਸਤਰਾਂ ਹੋ ਸਕੇ ਅਕਾਲੀ ਫੂਲਾ ਸਿੰਘ ਨੂੰ ਉਸ ਦੇ ਹਵਾਲੇ ਕੀਤਾ ਜਾਵੇ, ਪਰ ਮਹਾਰਾਜਾ ਅਕਾਲੀ ਫੂਲਾ ਸਿੰਘ ਦੇ ਪੰਥ ਵਿਚ ਰਸੂਖ ਤੇ ਰੋਹਬ ਦਾ ਚੰਗਾ ਜਾਣੂ ਸੀ ਜਿਸ ਕਰਕੇ ਟਾਲਾ ਟੋਲਾ ਹੀ ਕਰਦਾ ਰਿਹਾ। ਕੁਝ ਦਿਨਾਂ ਦੇ ਬਾਦ ਮਹਾਰਾਜਾ ਸਾਹਿਬ ਨੇ ਅਕਾਲੀਨੂੰ ਅਖਵਾ ਭੇਜਿਆ ਕਿ ਆਪ ਨੂੰ ਜਥੇ ਲਈ ਜਿਸ ਚੀਜ਼ ਦੀ ਲੋੜ ਪਏ ਓਹ ਮੇਰੇ ਤੋਂ ਪੂਰੀ ਕਰ ਲਿਆ ਕਰੋ ਤੇ ਇਲਾਕੇ

ਵਿਚੋਂ ਲੇਣਾ ਛਡ ਦੇਵੋ। ਇਸਤਰਾਂ ਅਕਾਲੀ ਜੀ ਸ੍ਰੀ ਅੰਮ੍ਰਿਤਸਰ ਆ ਗਏ ਤੇ ਜਥੇ ਦੀਆਂ ਲੋੜਾਂ ਮਹਾਰਾਜੇ ਦੀ ਜਗੀਰ ਤੋਂ ਪੂਰੀਆਂ ਕਰਦੇ ਰਹੇ।

# ਅਕਾਲੀ ਜੀ ਦਾ ਅਨੰਦਪੁਰ ਜਾ ਰਹਿਣਾ

[ਤੇ ਅੱਗੇ ਨੂੰ ਮਹਾਰਾਜੇ ਦੇ ਇਲਾਕੇ ਵਿਚ ਨਾ ਰਹਿਣ ਦੇ ਕਾਰਨ]

---

ਅਕਾਲੀ ਫੂਲਾ ਸਿੰਘ ਦਾ ਜੀਵਨ ਬ੍ਰਿਤਾਂਤ ਲਿਖਦੇ ਹੋਏ ਜੇ ਕਦੀ ਅਸੀ ਇਸ ਅਤਿ ਜ਼ਰੂਰੀ ਘਟਨਾ ਨੂੰ ਨਜ਼ਰੋਂ ਓਹਲੇ ਕਰ ਜਾਈਏ, ਜਿਸ ਨੂੰ ਭੁੱਲ ਨਾਲ ਅਕਸਰ ਵਿਦੇਸੀ ਇਤਹਾਸਕਾਰਾਂ ਨੇ ਅਕਾਲੀ ਜੀ ਦੀ 'ਬਗ਼ਾਵਤ' ਕਰਕੇ ਲਿਖਿਆ ਹੈ, ਤਾਂ ਪੱਕ ਜਾਣੋਂ ਜੋ ਅਸੀ ਅਕਾਲੀ ਜੀ ਦੇ ਅਤਰੰਗ ਵਧੇ ਹੋਏ ਧਾਰਮਕ ਜੋਸ਼ ਤੇ ਪੰਥਕ ਜੀਵਨ ਦੇ ਦਰਦ ਭਰੇ ਦਿਲ ਦੇ ਅਸਲੀ ਸਮਾਚਾਰ ਪ੍ਰਗਟ ਨਾ ਕਰਨ ਦੇ ਦੋਸੀ ਹੋਣ ਤੋਂ ਨਹੀਂ ਬਚ ਸਕਾਂਗੇ। ਭਾਵੇਂ ਜਿਸਤਰਾਂ ਅਸੀ ਭੂਮਿਕਾ ਵਿਚ ਦਸ ਆਏ ਹਾਂ ਕਿ ਸਾਡੀ ਕੌਮ ਆਪਣੇ ਇਤਿਹਾਸ ਲਿਖਣ ਦੇ ਉੱਚ ਗੁਣਾਂ ਤੋਂ ਅਵੇਸਲੀ ਰਹਿਣ ਦੇ ਕਾਰਨ ਅੰਨਮਤੀ ਤੇ ਵਿਦੇਸੀ ਇਤਿਹਾਸ ਕਾਰਾਂ ਨੇ ਅਸਲੀ ਹਾਲਾਤ ਨੂੰ ਚਾਹੇ ਅਞਾਣਪੁਣੇਦੇਕਾਰਨ ਯਾ ਭੁਲੇਖੇ

ਨਾਲ ਸ਼ਕਰ ਨੂੰ ਰੇਤ ਵਿਚ ਐਸਾ ਮਿਲਾ ਕੇ ਪੇਸ਼ ਕੀਤਾ ਹੈ ਕਿ ਜਿਸਦਾ ਹੁਣ ਨਿਖੇੜਨਾ ਬਹੁਤ ਹੀ ਕਠਨ ਮੇਹਨਤ ਦਾ ਕੰਮ ਹੋ ਗਿਆ ਹੈ, ਸੋ ਇਸੇ ਤਰਾਂ ਏਹ ਵਾਕਿਆ ਭੀ ਬਹੁਤ ਹੀ ਤੋੜ ਮਰੋੜ ਕੇ ਭੈੜੀ ਸ਼ਕਲ ਵਿੱਚ ਦੱਸਿਆ ਗਿਆ ਹੈ, ਇਸ ਦੇ ਅਸਲੀ ਸਮਾਚਾਰ ਇਸ ਤਰਾਂ ਹਨ, ਜਿਨ੍ਹਾਂ ਕਾਰਨਾਂ ਕਰਕੇ ਅਕਾਲੀ ਜੀ ਨੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਅੱਗੇ ਨੂੰ ਰੇਹਣ ਤੋਂ ਘ੍ਰਿਣਾ ਪ੍ਰਗਟ ਕੀਤੀ:—

(੧) ਮਹਾਰਾਜਾ ਰਣਜੀਤ ਸਿੰਘ ਦਾ ਡੋਗਰਿਆਂ ਨੂੰ ਬਿਨਾਂ ਸੋਚੇ ਵਿਚਾਰੇ, ਨਾਜ਼ਕ ਤੇ ਵੱਡੀਆਂ ਜ਼ਿੰਮੇਵਾਰੀਆਂ ਦੇ ਅਹੁਦੇ ਦੇਣੇ, ਤੇ ਉਨ੍ਹਾਂ ਦੀਆਂ ਧੜੇ ਬੰਦੀ ਦੀਆਂ ਚਾਲਾਂ ਨੂੰ ਨਾ ਵਿਚਾਰਨਾ।

(੨) ਮਿਸ਼ਰ ਗੰਗਾ ਰਾਮ ਦੀਆਂ ਮਨ ਭਾਂਵਦੀਆਂ ਕਾਰਵਾਈਆਂ।

(੩) ਇਸੇ ਮਿਸ਼ਰ ਦਾ ਆਪਣੇ ਸਾਕਾਂ ਸੰਬੰਧੀਆਂ ਨੂੰ ਦਰਬਾਰ ਵਿਚ ਭਰਤੀ ਕਰਦੇ ਜਾਣਾ।

(੪) ਇਨ੍ਹਾਂ ਲੋਕਾਂ ਦਾ ਸ਼ਾਹਜ਼ਾਦਾ ਖੜਕ ਸਿੰਘ ਤੇ ਮਹਾਰਾਜਾ ਸਾਹਿਬ ਵਿਚ ਫੁੱਟ ਪੁਆਣ ਲਈ ਦਿਨ ਰਾਤ ਯਤਨ ਕਰਦੇ ਰੇਹਣਾ।

(੫) ਕੌਰ ਸ਼ੇਰ ਸਿੰਘ ਤੋਂ ਮਹਾਰਾਜੇ ਦਾ ਦਿਲ

ਬਦ ਜ਼ਨ ਕਰਦੇ ਰੈਹਣਾ।

(੬) ਮਹਾਰਾਜਾ ਸਾਹਿਬ ਦੇ ਘਰ ਦੇ ਤੇ ਜ਼ਾਤੀ ਮੁਆਮਲਿਆਂ ਵਿੱਚ ਡੋਗਰਿਆਂ ਤੇ ਬਾਹਮਣਾਂ ਦਾ ਦਖਲ ਦੇਣਾ, ਤੇ ਹੋਰ ਸੈਂਕੜੇ ਤਰਾਂ ਦੀਆਂ ਅਨੀਤੀਆਂ ਵਰਤਣੀਆਂ।

(੭) ਸਿੱਖ ਰਾਜ ਦੇ ਸ਼ੁਭ ਚਿੰਤਕ ਸਰਦਾਰਾਂ ਤੇ ਧਰਮੀ ਆਗੂਆਂ ਨੂੰ ਸਦਾ ਮਹਾਰਾਜੇ ਦੀ ਨਜ਼ਰਾਂ ਤੋਂ ਗਿਰਾਂਦੇ ਰੈਹਣਾ, ਆਦਿ।

ਇਨ੍ਹਾਂ ਉੱਪਰ ਦੱਸੀਆਂ ਗੱਲਾਂ ਨੂੰ ਵਿਚਾਰਨ ਪਰ ਅਕਾਲੀ ਜੀ ਨੂੰ ਸਿੱਖ ਰਾਜ ਖਤ੍ਰੇ ਵਿੱਚ ਦਿੱਸਿਆ, ਨਾਲ ਹੀ ਕਈ ਕੁ ਸਰਦਾਰਾਂ ਨੇ ਜੋ ਸਿੱਖ ਰਾਜ ਨੂੰ ਸਦਾ ਲਈ ਅਟੱਲ ਦੇਖਣਾ ਚਾਹੁੰਦੇ ਸਨ, ਅਕਾਲੀ ਜੀ ਨੂੰ ਆ ਕੇ ਦੱਸਿਆ ਕਿ ਰਾਜ ਦੀਆਂ ਜੜ੍ਹਾਂ ਡੋਗਰਾ ਗਰਦੀ ਦੇ ਹੱਥੋਂ ਕਿਸਤਰਾਂ ਦਿਨੋਂ ਦਿਨ ਪੋਲੀਆਂ ਹੋ ਰਹੀਆਂ ਹਨ, ਆਪ ਆ ਕੇ ਮਹਾਰਾਜੇ ਨੂੰ ਇਸ ਖਤਰੇ ਤੋਂ ਜਾਣੂ ਕਰੋ, ਕਿਉਂਕਿ ਸਿਵਾਏ ਆਪ ਦੇ ਮਹਾਰਾਜਾ ਸਾਹਿਬ ਨੂੰ ਹੋਰ ਕੋਈ ਖੁਲ੍ਹੇ ਤੇ ਸੱਚੇ ਬਚਨ ਨਹੀਂ ਆਖ ਸਕਦਾ। ਅਕਾਲੀ ਜੀ ਇਸ ਖਤ੍ਰੇ ਨੂੰ ਅਨੁਭਵ ਕਰਕੇ ਸਿਧੇ ਲਹੌਰ ਪਹੁੰਚੇ। ਇਧਰ ਜਦ ਡੋਗਰਿਆਂ ਤੇ ਬਾਹਮਣਾਂ ਨੂੰ ਅਕਾਲੀ ਜੀ ਦੇ ਮਹਾਰਾਜੇ ਨੂੰ ਮਿਲਣ ਲਈ

ਲਹੌਰ ਆਉਣੇ ਦੀ ਖਬਰ ਹੋਈ ਤਾਂ ਐਸੀਆਂ ਚਾਲਾਂ ਵਰਤੀਆਂ ਕਿ ਕਈ ਦਿਨਾਂ ਤੱਕ ਅਕਾਲੀ ਜੀ ਮਹਾਰਾਜਾ ਸਾਹਿਬ ਨੂੰ ਨਾ ਮਿਲ ਸਕੇ, ਛੇਕੜ ਇਕ ਦਿਨ ਬਦੋ ਬਦੀ ਕਿਲੇ ਵਿੱਚ ਜਾ ਵੜੇ ਤੇ ਮਹਾਰਾਜਾ ਜੀ ਨੂੰ ਜਾ ਫਤੇ ਗਜਾਈ। ਮਹਾਰਾਜਾ ਜੀ ਅੱਗੋਂ ਬੜੇ ਆਦਰ ਤੇ ਪਿਆਰ ਨਾਲ ਮਿਲੇ ਤੇ ਜਦ ਲੰਗਰ ਲਈ ਦਰਸ਼ਨ ਭੇਟ ਅੱਗੇ ਰੱਖੀ ਤਾਂ ਅਕਾਲੀ ਜੀ ਨੇ ਸਵੀਕਾਰ ਕਰਨੇ ਵਿੱਚ ਏਹ ਕੈਹਕੇ ਸੰਕੋਚ ਕੀਤਾ ਕਿ ਸਿੰਘ ਸਾਹਿਬ ਜੀ! ਆਪ ਸਿੱਖ ਰਾਜ ਦੀਆਂ ਵਾਗਾਂ ਡੋਗਰੇ ਤੇ ਬ੍ਰਾਹਮਣਾਂ ਦੇ ਹਥੀਂ ਸੌਂਪ ਕੇ ਨੀਤੀ ਦੇ ਵਿਰੁਧ ਕੰਮ ਕਰ ਰਹੇ ਹੋ, ਸੋ ਏਹ ਤ੍ਰੀਕਾ ਪੰਥ ਲਈ ਡਾਢਾ ਹਾਨੀ ਕਾਰਕ ਹੈ, ਸ੍ਰੀ ਕਲਗੀਧਰ ਨੇ ਆਪ ਨੂੰ ਆਪਣੇ ਪਿਆਰੇ ਪੰਥ ਦਾ ਮਾਲੀ ਥਾਪਿਆ ਹੈ, ਪਰ ਆਪ ਇਸ ਬਾਗ਼ ਨੂੰ ਪੰਥ ਦੇ ਗੁੱਝੇ ਵੈਰੀਆਂ ਦੇ ਹੱਥੋਂ ਲੁਟਾ ਰਹੇ ਹੋ। ਅਸਾਂ ਤੋਂ ਏਹ ਨਹੀਂ ਸਹਾਰਿਆ ਜਾਂਦਾ ਕਿ ਲਹੂ ਤਾਂ ਖਾਲਸਾ ਡੋਹਲੇ ਪਰ ਫਲ ਕੋਈ ਹੋਰ ਲੈ ਜਾਏ। ਜੇਕਰ ਆਪ ਆਪਣੇ ਇਸ ਤ੍ਰੀਕੇ ਨੂੰ ਨਹੀਂ ਬਦਲੋਗੇ ਤਾਂ ਲਓ ਅਸਾਡੀ ਏਹ ਛੇਕੜੀ ਫਤੇ ਹੈ, ਆਪ ਜਾਣੋ ਤੇ ਆਪ ਦਾ ਕੰਮ।

ਮਹਾਰਾਜਾ ਸਾਹਿਬ ਨੇ ਇਸ ਸਾਰੀ ਗੱਲ

ਬਾਤ ਨੂੰ ਬਹੁਤ ਠੰਢੇ ਮਨ ਨਾਲ ਸੁਣਿਆਂ, ਪਰ ਏਹ ਗੱਲ ਬੜੇ ਸ਼ੋਕ ਨਾਲ ਲਿਖਣੀ ਪੈਂਦੀ ਹੈ ਕਿ ਇਸ ਨੂੰ ਵਰਤੋਂ ਵਿਚ ਲਿਆਣ ਲਈ ਅਕਾਲੀ ਜੀ ਨੂੰ ਮਹਾਰਾਜਾ ਕੁਝ ਢਿੱਲਾ ਜਿਹਾ ਦਿਸਿਆ। ਭਾਵੇਂ ਗੱਲਾਂ ਨਾਲ ਤਾਂ ਬਹੁਤ ਕੁਝ ਅਕਾਲੀ ਜੀ ਦਾ ਘਰ ਪੂਰਾ ਕਰਨਾਂ ਚਾਹਿਆ, ਪਰ ਸਾਫ ਪ੍ਰਣ ਕਰਨ ਵਿਚ ਪੂਰਾ ਨਾਂ ਉਤਰ ਸਕਿਆ।

ਅਕਾਲੀ ਫੂਲਾ ਸਿੰਘ ਨੇ ਉਸੇ ਵੇਲੇ ਬਿਨਾਂ ਅੰਨ ਪਾਣੀ ਪਾਨ ਕਰਨ ਦੇ ਲਹੌਰ ਤੋਂ ਕੂਚ ਕਰ ਦਿਤਾ ਤੇ ਗੁਰਮਤਾ ਏਹ ਸੋਧਿਆ ਕਿ ਜੋ ਸਿੱਖ ਰਾਜਾ ਆਪਣੇ ਕੌਮੀ ਪਿਆਰ ਵਿਚ ਢਿਲਾ ਹੈ, ਉਸਦੇ ਰਾਜ ਵਿਚ ਕੀਹ ਰਹਿਣਾ ਹੇ। ਅਕਾਲੀ ਦੂਜੇ ਦਿਨ ਸ੍ਰੀ ਅੰਮ੍ਰਿਤਸਰ ਪਹੁੰਚਿਆ ਤੇ ਇਥੋਂ ਉਸੇ ਦਿਨ ੧੧ ਭਾਦਰੋਂ ਸੰਮਤ ੧੮੭੧ ਬਿ: ਨੂੰ ਸ੍ਰੀ ਅਨੰਦ ਪੁਰ ਵਲ ਜਾਣ ਦੀ ਤਿਆਰੀ ਕਰ ਦਿੱਤੀ। ਅਕਾਲੀ ਫੂਲਾ ਸਿੰਘ ਜਦ ਸਣੇ ਅਕਾਲੀ ਦਲ ਦੇ ਅਨੰਦ ਪੁਰ ਵਲ ਵਧਿਆ ਤਾਂ ਅੰਗ੍ਰੇਜ਼ੀ ਵਕੀਲ ਜੋ ਉਦੋਂ ਲੁਧਿਆਣੇ ਹੁੰਦਾ ਸੀ ਬਹੁਤ ਘਬਰਾਇਆ ਜੋ ਉਸਦਾ ਕੇਵਲ ਵੇਹਮ ਹੀ ਸੀ, ਤੇ ਇਸ ਵਿਸ਼ੇ ਤੇ ਬ੍ਰਿਟਿਸ਼ ਏਜੰਟ ਦਿੱਲੀ ਨੂੰ ਕਈ ਰਪੋਟਾਂ ਭਜੀ-ਆਂ, ਪਰ ਅਕਾਲੀ ਜੀ ਬਿਨਾਂ ਰੋਕ ਟੋਕ ਸਿੱਧੇ

ਅਨੰਦ ਪੁਰ ਪਹੁੰਚ ਗਏ।

## ਕੌਰ ਪ੍ਰਤਾਪ ਸਿੰਘ ਨੇ ਅਕਾਲੀ ਜੀ ਕੋਲ ਪਨਾਹ ਲੈਣੀ

ਅਕਾਲੀ ਫੂਲਾ ਸਿੰਘ ਨੂੰ ਸ੍ਰੀ ਅਨੰਦ ਪੁਰ ਵਿਖੇ ਕੁਝ ਦਿਨ ਹੀ ਬੀਤੇ ਸਨ ਕਿ ਦੈਵ ਨੇਤ ਨਾਲ ਸ਼ਾਹਜ਼ਾਦਾ ਪ੍ਰਤਾਪਸਿੰਘ ਜੀਂਦ ਦੀ ਬਾਬਤ ਰਿਆਸਤੀ ਕੰਮਾਂ ਵਿਚ ਸੰਮਤੀ ਭੇਦ ਦੇ ਕਾਰਨ ਸਰਕਾਰ ਨਾਲ ਖਟ ਪਟੀ ਪੈ ਗਈ। ਇਸ ਨੇ ਆਪਣੇ ਆਪ ਨੂੰ ਜਦ ਖਤਰੇ ਵਿਚ ਡਿਠਾ ਤੇ ਆਪਣਾ ਬਚਾਵ ਕਿਤੇ ਹੋਰਥੇ ਨਾਂ ਦੇਖਿਆ ਤਾਂ ੨੬ ਅਸੂ ਸੰਮਤ ੧੮੭੧ ਬਿ: ਨੂੰ ਸਿੱਧਾ ਸ੍ਰੀ ਅਨੰਦ ਪੁਰ ਪੁਜਾ ਤੇ ਅਕਾਲੀ ਫੂਲਾ ਸਿੰਘ ਕੋਲ ਜਾ ਪਨਾਹ ਲਈ ਅਤੇ ਆਪਣੇ ਤਈਂ ਅਤਯੰਤ ਮਜ਼ਲੂਮ ਪ੍ਰਗਟ ਕੀਤਾ। ਅਕਾਲੀ ਜੀ ਦਾ ਦਰ ਜੋ ਸਦਾ ਲੋੜਵੰਦਾਂ ਤੇ ਦੀਨਾਂ ਦੀ ਰਖਿਆ ਲਈ ਖੁਲ੍ਹਾ ਰਹਿੰਦਾ ਸੀ ਇਸਨੂੰ ਬੀ ਬੇਆਸਰੇ ਦੇਖਕੇ ਆਪਣੇ ਕੋਲ ਠੈਹਰਾਇਆ। ਇਸ ਗਲ ਦਾ ਅੰਗ੍ਰੇਜ਼ੀ ਸਫੀਰ ਨੂੰ ਜਦ ਪਤਾ ਲਗਾ ਤਾਂ ਅਕਾਲੀ ਤੋਂ ਸ਼ਾਹਜ਼ਾਦੇ ਦੀ ਮੰਗ ਕੀਤੀ ਗਈ। ਪਰ ਅਕਾਲੀ ਜੀ ਨੇ ਗੁਰਬਾਣੀ ਦੇ ਆਸ਼ੇ ਅਨੁਸਾਰ ਗੁਰੂ ਘਰ ਦੀ ਸਰਨ ਆਏ ਨੂੰ ਧਿੱਕਾ ਦੇਣਾ ਬੀਰਤਾ ਦੇ

ਪਾਵਨ ਭਾਵ ਦੇ ਵਿਰੁਧ ਸਮਝ ਕੇ ਪਰਤਾਪ ਸਿੰਘ ਦੀ ਬਾਂਹ ਫੜਨ ਤੋਂ ਸਾਫ ਇਨਕਾਰ ਕੀਤਾ ਤੇ ਆਖ ਭੇਜਿਆ ਕਿ ਅਸੀਂ ਫਕੀਰ ਲੋਕ ਹਾਂ ਆਏ ਨੂੰ ਜੁਵਾਬ ਨਹੀਂ ਦੇਂਦੇ ਤੇ ਜਾਂਦੇ ਨੂੰ ਰੋਕਦੇ ਨਹੀਂ।

ਅਕਾਲੀ ਜੀ ਦਾ ਏਹ ਜਵਾਬ ਸੁਣ ਕੇ ਸਫੀਰ ਦਾ ਰੈਂਹਦਾ ਖੂੰਹਦਾ ਸ਼ੱਕ ਬੀ ਅਕਾਲੀ ਬਾਬਤ ਪੱਕਾ ਹੋ ਗਿਆ ਕਿ ਅਕਾਲੀ ਜ਼ਰੂਰ ਅੰਗ੍ਰੇਜ਼ੀ ਇਲਾਕੇ ਵਿਚ ਰੌਲਾ ਖੜਾ ਕਰਨ ਲਈ ਆਇਆ ਹੈ, ਇਸ ਦੀ ਬਾਬਤ ਮਹਾਰਾਜਾ ਰਣਜੀਤ ਸਿੰਘ ਨੂੰ ਬੀ ਲਿਖਿਆ ਗਿਆ ਕਿ ਜਿਸਤਰਾਂ ਹੋਸਕੇ ਅਕਾਲੀ ਫੂਲਾ ਸਿੰਘ ਨੂੰ ਮੁੜ ਆਪਣੇ ਇਲਾਕੇ ਵਿਚ ਮੰਗਾ ਲਵੋ। ਇਧਰ ਕੁਝ ਅੰਗ੍ਰੇਜ਼ੀ ਫੌਜ ਇਸ ਦੀ ਨਿਗ-ਰਾਨੀ ਲਈ ਅਨੰਦ ਪੁਰ ਵੱਲ ਭੇਜੀ ਗਈ।

ਲਾਹੌਰ ਦਰਬਾਰ ਵਿਚ, ਜੇਹਾ ਕੁ ਅਸੀ ਉਤੇ ਦਸ ਆਏ ਹਾਂ, ਦਫਤਰਾਂ ਦੀ ਲਿਖਤ ਪੜ੍ਹਤ ਦਾ ਕੰਮ ਸਭ ਦਾ ਸਭ ਅਸਿੱਖਾਂ ਦੇ ਹੱਥ ਸੀ, ਜਿਨ੍ਹਾਂ ਨੂੰ ਅਕਾਲੀ ਫੂਲਾ ਸਿੰਘ ਦੀ ਨਿਰਭੈਤਾ ਸਦਾ ਕੰਡੇ ਦੀ ਤਰਾਂ ਸੀਨਿਆਂ ਵਿਚ ਚੁਭਦੀ ਰੈਂਹਦੀ ਸੀ,ਇਸਸਮੇਂ ਨੂੰ ਉਨ੍ਹਾਂ ਨੇ ਅਮੋਲਕ ਸਮਝਿਆ ਤੇ ਇਕ ਡੂੰਘੀ ਗੋਂਦ ਗੁੰਦਕੇ ਉਸ ਦੀ ਬਾਬਤ ਮਹਾਰਾਜੇ ਨੂੰ ਕੁਝ ਦਾ ਕੁਝ ਕੇਹ ਸੁਣਾਇਆ ਤੇ ਉਸ ਤੋਂ ਮਨਜ਼ੂਰੀ

ਲੈ ਲਈ ਕਿ ਫਲੌਰ ਦੇ ਕਿਲਾਦਾਰ ਨੂੰ ਹੁਕਮ ਦਿੱਤਾ ਜਾਏ ਕਿ ਅਕਾਲੀ ਫੂਲਾ ਸਿੰਘ ਉੱਤੇ ਚੜ੍ਹਾਈ ਕਰਕੇ ਉਸ ਨੂੰ ਜਿਸ ਤਰਾਂ ਹੋ ਸਕੇ ਆਪਣੇ ਇਲਾਕੇ ਵਿਚ ਲਿਆਂਦਾ ਜਾਵੇ। ਇਸ ਹੁਕਮ ਦੀ ਤਾਮੀਲ ਲਈ ਦੀਵਾਨ ਮੋਤੀ ਰਾਮ ਖੁਦ ਫੌਜਾਂ ਲੈਕੇ ਅਕਾਲੀ ਜੀ ਨੂੰ ਫੌਜੀ ਤਾਕਤ ਨਾਲ ਲਿਆਵਣ ਲਈ ਮਈ ਸੰਨ ੧੮੧੫ ਨੂੰ ਹੋ ਤੁਰਿਆ, ਪਰ ਦੀਵਾਨ ਦੀ ਹੈਰਾਨਗੀ ਦੀ ਕੋਈ ਹਦ ਨਾਂ ਰਹੀ ਜਦ ਮਾਛੀ ਵਾੜੇ ਦੇ ਮੈਦਾਨ ਵਿਚ ਉਸ ਨੇ ਆਪਣੀ ਫੌਜ ਨੂੰ ਅਕਾਲੀ ਫੂਲਾ ਸਿੰਘ ਤੇ ਹੱਲਾ ਕਰਨ ਦਾ ਹੁਕਮ ਦਿਤਾ, ਤਾਂ ਅਗੋਂ ਸਾਰੀ ਫੌਜ ਨੇ ਹਥਿਆਰ ਜ਼ਮੀਨ ਤੇ ਰੱਖ ਦਿੱਤੇ ਤੇ ਧਾਵੇ ਤੋਂ ਸਾਫ ਇਨਕਾਰ ਕੀਤਾ* ਤੇ ਆਖਿਆ ਕਿ ਅਕਾਲੀ ਫੂਲਾ ਸਿੰਘ ਵਰਗੇ ਬਲੀ ਜੋਧੇ ਤੇ ਮਹਾਂ ਪੁਰਖ ਪਰ ਅਸੀ ਕਦੀ ਭੀ ਹਥਿਆਰ ਨਹੀਂ ਚਲਾਵਾਂਗੇ ਭਾਵੇਂ ਸਿਰ ਭੀ

---

*ਇਥੇ ਸਯਦ ਮਹੰਮਦ ਲਤੀਫ ਦਾ ਇਹ ਲਿਖਣਾ ਕਿ ਅਕਾਲੀ ਫੂਲਾ ਸਿੰਘ ਨੂੰ ਦੀਵਾਨ ਮੋਤੀ ਰਾਮ ਫੜ ਕੇ ਲਾਹੌਰ ਲੈ ਆਇਆ ਭਾਰੀ ਭੁਲ ਹੈ। ਦੇਖੋ ਸਰ ਲਿਪਲ ਗ੍ਰਿਫਨ ਦੀ ਕਿਤਾਬ ਪੰਜਾਬ ਰਾਜਾਜ਼।

ਕਿਉਂ ਨਾਂ ਦੇਣਾ ਪਏ। †ਛੇਕੜ ਮਹਾਰਾਜਾ ਰਣਜੀਤ ਸਿੰਘ ਨੇ ਜਦ ਅਕਾਲੀ ਜੀ ਦੀ ਅਦੁਤੀ ਸੂਰਮਤਾਈ ਤੇ ਕੌਮ ਵਿਚ ਅਮਿੱਟ ਪਿਆਰ ਉੱਤੇ ਵੀਚਾਰ ਕੀਤੀ ਤਾਂ ਆਪ ਆਪਣੇ ਕੀਤੇ ਪਰ ਬਹੁਤ ਪਛਤਾਏ ਤੇ ਉਸੀ ਵਕਤ ਫੌਜ ਨੂੰ ਵਾਪਸ ਮੁੜਨ ਲਈ ਜ਼ਰੂਰੀ ਹੁਕਮ ਭੇਜਵਾਇਆ। ਫੇਰ ਬਾਬਾ ਸਾਹਿਬ ਸਿੰਘ ਜੀ ਬੇਦੀ ਨੂੰ ਆਪਣੇ ਪਾਸ ਬੁਲਾਇਆ, ਜੋ ਅਕਾਲੀ ਜੀ ਦੇ ਸਨੇਹੀ ਸਨ, ਤੇ ਆਪਣੀ ਭੁੱਲ ਮੰਨਦੇ ਹੋਏ ਬਾਬਾ ਜੀ ਨੂੰ ਸਮਝਾਇਆ ਕਿ ਜਿਸਤਰਾਂ ਹੋ ਸਕੇ ਆਪ ਜਾ ਕੇ ਅਕਾਲੀ ਜੀ ਨੂੰ ਸਾਡੇ ਕੋਲ ਲੈ ਆਵੋ, ਤੇ ਸਾਡੇ ਵੱਲੋਂ ਉਸ ਨਾਲ ਪ੍ਰਣ ਕਰੋ, ਕਿ ਜਿਥੋਂ ਤਕ ਹੋ ਸਕੇਗਾ, ਸਹਿਜੇ ਸਹਿਜੇ ਉਸ ਦਾ ਹੁਕਮ ਸਿਰ ਮੱਥੇ ਤੇ ਮੰਨਿਆਂ ਜਾਵੇਗਾ। ਬਾਬਾ ਜੀ ਨੇ ਅਗਲੇ ਦਿਨ ਹੀ

---

†ਇਸ ਤੋਂ ਅਕਾਲੀ ਫੂਲਾ ਸਿੰਘ ਦਾ ਆਮ ਲੋਕਾਂ ਦੇ ਦਿਲਾਂ ਵਿਚ ਡੂੰਘੇ ਪਿਆਰ ਦਾ ਤੇ ਉਸਦੇ ਦਬਦਬੇ ਦਾ ਸੌਖਾ ਹੀ ਪਤਾ ਲੱਗ ਜਾਂਦਾ ਹੈ, ਇਸ ਤਰਾਂ ਕਈਕੁ ਸਿਖ ਰਾਜ ਦੇ ਗੁੱਝੇ ਵੈਰੀ ਅਕਾਲੀ ਜੀ ਨੂੰ ਨੁਕਸਾਨ ਪਹੁੰਚਾਣ ਲਈ ਬਹੁਤ ਕੁਝ ਖਿਰਬਾ ਯਤਨ ਕਰਦੇ ਰੈਂਹਦੇ ਸਨ ਪਰ ਓਹ ਸਦਾ ਆਪਣੇ ਮਨਸੂਬਿਆਂ ਵਿਖੇ ਨਾਮੁਰਾਦ ਰਹੇ।

ਲਾਹੌਰ ਤੋਂ ਕੂਚ ਕਰ ਦਿਤਾ ਤੇ ਥੋਹੜੇ ਦਿਨਾਂ ਵਿਚ ਹੀ ਮੁਕਤਸਰ ਜੀ ਜਾ ਪਹੁੰਚੇ ਤੇ ਅਕਾਲੀ ਜੀ ਨੂੰ ਬੜੇ ਪਿਆਰ ਨਾਲ ਮਿਲੇ। ਫੇਰ ਮਹਾਰਾਜਾ ਸਾਹਿਬ ਦਾ ਆਸ਼ਾ ਉਨ੍ਹਾਂ ਨੂੰ ਕੰਹ ਸੁਣਾਇਆ। ਅਕਾਲੀ ਜੀ ਨੂੰ ਕਿਸੇ ਨਾਲ ਜ਼ਾਤੀ ਵੈਰਤਾ ਹੈ ਹੀ ਨਹੀਂ ਸੀ ਕਿ ਕਿਸੇ ਗੱਲ ਦੀ ਜ਼ਿਦ ਕਰਦੇ, ਜਦ ਮਹਾਰਾਜੇ ਨੇ ਆਪਣੀ ਭੁੱਲ ਮੰਨ ਲਈ ਤੇ ਅੱਗੇ ਨੂੰ ਇਸਤੋਂ ਬਚਣੇ ਦੀ ਪ੍ਰਤੱਗਿਆ ਕੀਤੀ ਤਾਂ ਅਕਾਲੀ ਜੀ ਬਾਬਾ ਜੀ ਦੇ ਨਾਲ ਪੰਥ ਸੇਵਾ ਲਈ ਉਧਰ ਨੂੰ ਮੁੜ ਪਏ।

ਅਕਾਲੀ ਫੂਲਾ ਸਿੰਘ ਦੀ ਜਥਸ੍ਰੀ ਅੰਮ੍ਰਿਤਸਰ ਜੀ ਪਹੁੰਚਣੇ ਦੀ ਖਬਰ ਸ਼ੈਹਰ ਵਿਚ ਮਸ਼ਹੂਰ ਹੋਈ ਤਾਂ ਉਸੀ ਵਕਤ ਹਜ਼ਾਰਾਂ ਲੋਕ ਆਪ ਦੇ ਮਿਲਣੇ ਨੂੰ ਭੱਜ ਭੱਜ ਕੇ ਆਉਂਦੇ ਤੇ ਡਾਢੇ ਪਜ਼ਾਰ ਅਤੇ ਸਤਕਾਰ ਨਾਲ ਆਪ ਨੂੰ ਮਿਲਦੇ। ਮਹਾਰਾਜਾ ਰਣਜੀਤ ਸਿੰਘ ਨੂੰ ਬਾਬਾ ਸਾਹਿਬ ਸਿੰਘ ਜੀ ਨੇ ਜਦ ਅਕਾਲੀ ਜੀ ਦੇ ਆਉਂਣੇ ਦੀ ਖਬਰ ਦਿੱਤੀ ਤਾਂ ਆਪ ਬਹੁਤ ਹੀ ਖ਼ੁਸ਼ ਹੋਏ, ਤੇ ਉਸੀ ਵਕਤ ਸਣੇ ਕਈ ਸਰਦਾਰਾਂ ਦੇ ਅਕਾਲੀ ਜੀ ਨੂੰ ਮਿਲਣੇ ਆਏ ਤੇ ਦਰਸ਼ਨ ਕਰਕੇ ਮਹਾਰਾਜਾ ਸਾਹਿਬ ਬਹੁਤ ਹੀ ਪ੍ਰਸੰਨ ਹੋਏ, ਤੇ ਜਥੇ ਲਈ ਬਹੁਤ ਸਾਰੇ

ਹਥਿਆਰ, ਪੰਜਾਹ ਘੋੜੇ,ਦੋ ਹਾਥੀ ਅਤੇ ਚੋਖੀ ਸਾਰੀ ਰਸਤ ਆਦ ਅਕਾਲੀ ਜੀ ਦੀ ਭੇਟਾ ਕੀਤੀ। ਲੰਗਰ ਦੀ ਜਾਗੀਰ ਹੋਰ ਵਧਾਈ ਤੇ ਡੇਰੇ ਦੇ ਨਾਲ ਹੋਰ ਬਹੁਤ ਸਾਰੀਆਂ ਲੈਨਾਂ ਬਨਵਾਨ ਦਾ ਹੁਕਮ ਦਿੱਤਾ, ਜਿਸਦਾ ਨਾਮ ਅਕਾਲੀਆਂ ਦੀ ਛਾਵਨੀ ਪ੍ਰਸਿੱਧ ਹੋਇਆ*। ਮਹਾਰਾਜਾ ਸਾਹਿਬ ਨੇ ਵਿਦਾ ਹੋਣ ਸਮੇਂ ਨਿਮ੍ਰਤਾ ਤੇ ਮਾਣ ਨਾਲ ਆਪਣੀ ਪਿਛਲੀ ਭੁੱਲ ਬਖਸ਼ਾਈ। ਇਸ ਸਮੇਂ ਅਕਾਲੀ ਦਲ ਵਿਚ ਤਿੰਨ ਹਜ਼ਾਰ ਤੋਂ ਵੱਧ ਜੁਆਨ ਤਿਆਰ ਬਰ ਤਿਆਰ ਸੀ, ਜਿਨ੍ਹਾਂ ਵਿੱਚੋਂ ੧੨ ਸੌ ਘੋੜ ਚੜ੍ਹੇ ਤੇ ਬਾਕੀ ਦੇ ਪੈਦਲ ਸਨ।

ਇਸ ਪਰ ਵਿਚਾਰ:-

ਮੁਆਮਲੇ ਸੰਬੰਧੀ ਜੋ ਅਸਲੀਯਤ ਸੀ ਉਹ ਅਸਾਂ ਇਸ ਪੁਸਤਕ ਦੇ ਪਾਠਕਾਂ ਦੇ ਅੱਗੇ ਪੇਸ਼ ਕਰ ਦਿੱਤੀ ਹੈ, ਇਸ ਗੱਲ ਦਾ ਫੈਸਲਾ ਅਸੀ ਆਪ ਦੇ ਹੱਥ ਛਡਦੇ ਹਾਂ, ਕਿ ਉੱਪਰ ਲਿਖੀ ਵਿਥਿਆ ਨੂੰ ਵਿਚਾਰਦੇ ਹੋਏ ਆਯਾ ਅਕਾਲੀ ਫੂਲਾ ਸਿੰਘ ਨੂੰ "ਬਾਗ਼ੀ" ਮੰਨਿਆਂ ਜਾਵੇ, ਯਾ "ਸ਼ੁਭ ਚਿੰਤਕ"?

---

* ਮਹਿਲ ਦੇ ਇਸ ਹਿਸੇ ਨੂੰ ਹੁਣ ਤਕ ਨਿਹੰਗਾਂ ਦੀ ਛਾਉਣੀ ਆਖਦੇ ਹਨ।

# ਇਲਾਕਾ ਮੁਲਤਾਨ, ਭਾਵਲਪੁਰ ਤੇ ਸਿੰਧ ਉੱਤੇ ਚੜ੍ਹਾਈ

ਮਹਾਰਾਜਾ ਰਣਜੀਤ ਸਿੰਘ ਚੇਤ੍ਰ ਸੰਮਤ ਬਿ: ੧੮੭੩ ਮੁਤਾਬਕ ਸੰਨ ੧੮੧੬ ਨੂੰ ਪਹਾੜੀ ਦੌਰੇ ਤੋਂ ਵੇਹਲਾ ਹੋ ਕੇ ਤਰਨ ਤਾਰਨ ਜੀ ਇਸ਼ਨਾਨ ਲਈ ਆਏ, ਤੇ ਇਸ ਗੁਰਦੁਵਾਰੇ ਦੇ ਟੈਹਲੇ ਲਈ ਭਾਰੀ ਗੱਫਾ ਅਰਦਾਸਾ ਕਰਵਾਇਆ। ਇਸਦੇ ਥੋਹੜੇ ਦਿਨ ਬਾਦ ਮਹਾਰਾਜਾ ਸਾਹਿਬ ਅਜੇ ਤਰਨ ਤਾਰਨ ਵਿੱਚ ਹੀ ਸਨ ਕਿ ਰਪੋਟਾਂ ਪਹੁੰਚੀਆਂ ਕਿ ਇਲਾਕਾ 'ਭੱਖਰ' ਤੇ 'ਲੀਏ' ਦੇ ਨਵਾਬ ਮੁਹੰਮਦ ਖਾਂਨ ਨੂੰ ਮੀਰ ਹਾਫ਼ਿਜ਼ ਅਹਿਮਦ ਖਾਂਨ ਨੇ ਇਲਾਕੇ ਤੋਂ ਕੱਢਕੇ ਆਪ ਕਬਜ਼ਾ ਕਰ ਲਿਆ ਹੈ ਤੇ ਬਾਗੀ ਹੋ ਬੈਠਾ ਹੈ, ਅਰ ਇਲਾਕੇ ਦੀ ਰੱਯਤ ਉੱਤੇ ਅੱਤ ਦਾ ਕੈਹਰ ਵਰਤਾ ਰਿਹਾ ਹੈ। ਮਹਾਰਾਜਾ ਸਾਹਿਬ ਜੋ ਇਨ੍ਹਾਂ ਸਰਕਸ਼ (ਆਕੀ) ਬਾਗ਼ੀਆਂ ਦੇ ਹਾਲ ਦੇ ਚੰਗੇ ਜਾਣੂ ਸਨ, ਕਿ ਏਹ ਬਿਨਾਂ ਸਖ਼ਤੀ ਦੇ ਕਦੇ ਅਮਨ ਨਾਲ ਨਹੀਂ ਬੈਂਹਦੇ, ਤੁਰਤ ਇੱਕ ਤਾਹਬੀਰੀ ਮੁਹਿੰਮ ਅਕਾਲੀ ਫੂਲਾ ਸਿੰਘ ਤੇ ਸਰਦਾਰ ਫਤੇ ਸਿੰਘ ਆਹਲੂਵਾਲੀਏ ਦੀ ਸਰਦਾਰੀ ਹੇਠ ਤਿਆਰ

ਕਰਕੇ ਦਰਿਆ ਸਿੰਧ ਦੇ ਰਸਤੇ ਤੋਰ ਦਿੱਤੀ, ਤੇ ਆਪ ਖੁਦ ਜ਼ਰੂਰੀ ਪ੍ਰਬੰਧ ਲਈ ਥਲੀ (ਖੁਸ਼ਕੀ) ਇਲਾਕਿਆਂ ਵਿੱਚੋਂ ਹੁੰਦੇ ਹੋਏ ਸਣੇ ਆਪਣੇ ਦਸਤੇ ਦੇ ਉਨ੍ਹਾਂ ਨੂੰ ਖਾਨਗੜ੍ਹ ਆ ਮਿਲਣ ਦਾ ਗੁਰਮਤਾ ਸੋਧਿਆ। ਅਕਾਲੀ ਜੀ ਜਦ ਇਲਾਕਾ ਸਿੰਧ ਦੀ ਸਰਹੱਦ ਤੇ ਪਹੁੰਚੇ ਤਾਂ ਆਪਣਾ ਵਕੀਲ ਮੀਰ ਹਾਫਿਜ਼ ਅਹਮਦ ਖਾਂਨ ਵਲ ਭੇਜਿਆ ਕਿ ਇਲਾਕੇ ਦਾ ਮਾਮਲਾ ਦਾਖਲ ਕਰਕੇ ਤਾਇਤ ਕਬੂਲ ਕਰੋ ਨਹੀਂ ਤਾਂ ਲੜਾਈ ਲਈ ਤਿਆਰ ਹੋ ਜਾਵੇ। ਪਰ ਚੂੰਕਿ ਹਾਫਿਜ਼ ਜੀ ਦੇ ਸਿਰ ਤੇ ਜਹਾਦ ਦਾ ਫਰਿਸ਼ਤਾ ਸਵਾਰ ਸੀ, ਇਸ ਲਈ ਓਹ ਏਲਚੀ ਨਾਲ ਬੁਰੀ ਤਰਾਂ ਪੇਸ਼ ਆਇਆ ਤੇ ਮਾਲੀਏ ਦੇ ਦਾਖਲੇ ਵਿਚ ਬੀ ਆਲੇ ਟਾਲੇ ਕਰਦਾ ਰਿਹਾ। ਅਕਾਲੀ ਜੀ ਨੇ ਵਕੀਲ ਨੂੰ ਵਾਪਸ ਬੁਲਾ ਲਿਆ ਤੇ ਅਗਲੇ ਦਿਨ ਮੀਰ ਦੇ ਕਿਲੇ 'ਖਾਨਗੜ੍ਹ' ਤੇ ਧਾਵਾ ਕਰਦਿਤਾ,ਅੱਗੋਂ ਮੀਰ ਦੇ ਲਸ਼ਕਰ ਨੇ ਬੀ ਕਿਲੇ ਵਿਚੋਂ ਹੱਛਾ ਟਾਕਰਾ ਕੀਤਾ। ਅਕਾਲੀ ਜੀ ਨੇ ਜਦ ਕਿਲੇ ਦੀ ਫਤੇ ਵਿੱਚ ਅਜੇ ਦੇਰੀ ਦੇਖੀ ਤਾਂ ਉਸੀ ਵਕਤ ਅਕਾਲੀ ਦਲ ਵਿੱਚੋਂ ਕੁਝਕੁ ਸਿਰ ਕੱਢਵੇਂ ਸੂਰਮੇਂ ਵਖ ਕੱਢਕੇ ਉਨ੍ਹਾਂ ਨੂੰ ਹੁਕਮ ਦਿਤਾ, ਕਿ ਕਿਲੇ ਨੂੰ ਪੌੜੀਆਂ ਲਾ ਕੇ ਅੰਦਰ ਟੱਪ ਵੜੋ, ਤੇ

ਜਾਂਦਿਆਂ ਹੀ ਕਿਲੇ ਦੇ ਦਰਵਾਜੇ ਖੋਲ੍ਹ ਦੇਵੋ, ਅਸੀ ਅੱਖ ਦੇ ਫੋਰ ਵਿੱਚ ਤੁਸਾਂ ਕੋਲ ਪਹੁੰਚਾਂ ਗੇ। ਹੁਕਮ ਦੀ ਦੇਰੀ ਸੀ ਕਿ ਤੁਰਤ ਹੀ ਅਕਾਲੀ ਸਿੰਘ ਪੌੜੀਆਂ ਲੈਕੇ ਕਿਲੇ ਵਿਚ ਟੱਪ ਪਏ, ਅਗੋਂ ਅੰਦਰਲੀਆਂ ਫੌਜਾਂ ਨੇ ਜਦ ਇਨ੍ਹਾਂ ਅਕਾਲੀਆਂ ਦੀ ਨਿਰਾਲੀ ਤਰਜ਼ ਨੂੰ ਦੇਖਿਆ ਜੋ ਸਿਰ ਤੋਂ ਪੈਰਾਂ ਤੱਕ ਸਰਬ ਲੋਹ ਨਾਲ ਸਜੇ ਹੋਏ ਸਨ, ਵਸ਼ੇਸ਼ ਕਰਕੇ ਉਨ੍ਹਾਂ ਦੇ ਦੁਮਾਲਿਆਂ ਦੇ ਚੱਕਰ, ਜੋ ਬਿਜਲੀ ਵਤ ਚਮਕ ਰਹੇ ਸਨ ਦੇਖੇ ਤਾਂ ਓਹ ਡਾਢੇ ਘਬਰਾਏ, ਤੇ ਜਿਧਰ ਕਿਸੇ ਨੂੰ ਰਸਤਾ ਲਭਾ ਭੱਜ ਨੱਠੇ। ਅਕਾਲੀਆਂ ਨੇ ਇਸ ਥੋੜ੍ਹੇ ਜਹੇ ਸਮੇਂ ਨੂੰ ਹੱਥੋਂ ਐਵੇਂ ਨਹੀਂ ਗੁਵਾਇਆ; ਝਟ ਪੱਟ ਅੰਦਰੋਂ ਦਰਵਾਜੇ ਖੋਲ ਦਿਤੇ ਇੰਨੇ ਨੂੰ ਮੀਰ ਮੁੜ ਆਪਣੇ ਦਸਤੇ ਨੂੰ ਅਕੱਠਾ ਕਰਕੇ ਟਾਕਰੇ ਲਈ ਆ ਡਟਿਆ, ਪਰ ਹੁਣ ਬਾਹ-ਰਲੀ ਫੌਜ ਬੀ ਅੰਦਰ ਆ ਵੜੀ ਸੀ ਤੇ ਉਸ ਨੇ ਹੱਥੋ ਹੱਥ ਵੈਰੀ ਨੂੰ ਘੇਰ ਲਿਆ। ਮੀਰ ਦੇ ਭਤੀਜੇ ਜਹਾਨਦਾਦ ਖਾਨ ਨੇ ਜਦ ਆਪਣੇ ਆਪ ਨੂੰ ਹਰ ਪਾਸਿਓਂ ਸਿੱਖਾਂ ਦੇ ਹੱਥ ਘੇਰਿਆ ਦੇਖਿਆ ਤਾਂ ਇਸਦੀ ਢੇਰੀ ਢੇ ਗਈ ਤੇ ਬਿਨਾਂ ਕਿਸੇ ਕਰੜੇ ਟਾਕਰੇ ਦੇ ਆਪਣੇ ਹਥਿਆਰ ਅਕਾਲੀ ਫੂਲਾ ਸਿੰਘ ਦੇ ਪੈਰਾਂ ਵਿੱਚ ਰਖ ਦਿਤੇ, ਤੇ ਤਰਸ ਲਈ

ਬੇਨਤੀ ਕੀਤੀ। ਇਸ ਕਿਲੇ ਦੇ ਫਤੇ ਹੋਣੇ ਦੇ ਬਾਦ ਝੱਟ ਐਹਮਦ ਕੋਟ ਤੇ ਜਾ ਹੱਲਾ ਕੀਤਾ, ਹਾਫਿਜ਼ ਐਹਮਦ ਖਾਨ ਸਣੇ ਆਪਣੇ ਇਤਬਾਰੀ ਲਸ਼ਕਰ ਦੇ ਇਸੇ ਕਿਲੇ ਵਿਚ ਸੀ, ਤੇ ਏਹ ਕਿਲਾ ਕੁਝ ਖਾਨਗੜ੍ਹ ਤੋਂ ਵੱਧ ਮਜ਼ਬੂਤ ਸੀ, ਜਿਸ ਕਰਕੇ ਇਸਦੇ ਫਤੇ ਕਰਨੇ ਵਿਚ ਜ਼ਿਆਦਾ ਦਿਨ ਲੱਗੇ, ਤਿੰਨ ਦਿਨ ਖੂਬ ਡਟ ਕੇ ਰਣ ਤੱਤਾ ਰਿਹਾ ਛੇਕੜ ਚੌਥੇ ਦਿਨ ੧੨ ਅਪਰੈਲ ਨੂੰ ਅਕਾਲੀ ਫੂਲਾ ਸਿੰਘ ਨੇ ਵਸਦੀ ਅੱਗ ਵਿਚ ਕਿਲੇ ਦੀ ਇਕ ਬਾਹੀ ਤੇ ਹੱਲਾ ਕੀਤਾ ਤੇ ਨਾਲ ਹੀ ਕੁਝ ਸਿੰਘਾਂ ਨੂੰ ਸੁਰੰਗਾਂ ਪੁਟਣੇ ਤੇ ਲਾ ਦਿਤਾ, ਜਦ ਚੋਖੀ ਸਾਰੀ ਥਾਂ ਪੁਟੀ ਗਈ ਤਾਂ ਬਰੂਦ ਦੇ ਕਈ ਕੁਪੇ ਉਨ੍ਹਾਂ ਸੁਰੰਗਾਂ ਵਿੱਚ ਦਬਾ ਦਿਤੇ, ਆਪਣੀ ਫੌਜ ਨੂੰ ਪਿੱਛੇ ਹਟਾ ਕੇ ਪਲੀਤਿਆਂ ਨੂੰ ਅੱਗ ਲਾਈ ਗਈ ਤੇ ਨਾਲ ਹੀ ਕਿਲੇ ਦੀ ਬਾਹੀ ਹੇਠਾਂ ਆ ਪਈ। ਲਾਗੇ ਦਾ ਚੋਣਵਾਂ ਦਸਤਾ ਜੋ ਇਸੇ ਉਡੀਕ ਵਿੱਚ ਸੀ ਝੱਟ ਅੰਦਰ ਜਾ ਧਸਿਆ, ਤੇ ਉਹ ਤਲਵਾਰ ਚਲਾਈ ਕਿ ਪਲੋ ਪਲੀ ਵਿੱਚ ਲੋਥ ਤੇ ਲੋਥ ਚੜ੍ਹ ਗਈ। ਮੀਰ ਐਹਮਦ ਖਾਨ ਨੇ ਜਦ ਆਪਣਾ ਕੁਝ ਬੀ ਬਚਾਉ ਨਾਂ ਦੇਖਿਆਂ ਤਾਂ ਅਫਰਾ ਤਫਰੀ ਵਿਚ ਕਿਲੇ ਤੋਂ ਭੱਜ ਨੱਠਾ, ਪਰ ਏਹ ਅਜੇ ਬਹੁਤ ਦੁਰਾਡੇ ਨਹੀਂ ਸੀ ਗਿਆ, ਕਿ ਇਕ

ਸਿੰਘ ਦੀ ਨਜ਼ਰ ਪੈ ਗਿਆ, ਜਿਸ ਨੇ ਝੱਜਕੇ ਉਸਨੂੰ ਉਥੇ ਹੀ ਕਾਬੂ ਕਰ ਲਿਆ, ਤੇ ਬੰਨ੍ਹ ਕੇ ਅਕਾਲੀ ਫੂਲਾ ਸਿੰਘ ਦੇ ਸਾਮ੍ਹਣੇ ਲਿਆਂਦਾ। ਉਸ ਵਕਤ ਤਾਂ ਅਕਾਲੀ ਜੀ ਨੇ ਉਸਨੂੰ ਕੈਦ ਵਿਚ ਰੱਖਣ ਦਾ ਹੁਕਮ ਦਿਤਾ, ਪਰ ਥੋੜ੍ਹੇ ਦਿਨਾਂ ਬਾਦ ਜਦ ਉਸਨੇ ਆਪਣੇ ਦੀਵਾਨ ਤੇ ਸੰਬੰਧੀਆਂ ਨੂੰ ਅਕਾਲੀ ਕੋਲ ਭੇਜਵਾਇਆ ਤੇ ਲੜਾਈ ਦਾ ਭਾਰੀ ਖਰਚ ਸਣੇ ਮਾਲੀਏ ਦੇ ਦਾਖਲ ਕਰਨੇ ਦੀ ਬੇਨਤੀ ਕੀਤੀ ਤਾਂ ਅਕਾਲੀਜੀ ਨੇ ਮਾਫ਼ੀ ਮਨਜ਼ੂਰ ਕੀਤੀ ਤੇ ਉਸ ਨਾਲ ਕਈ ਜ਼ਰੂਰੀ ਸ਼ਰਤਾਂ ਦਾ ਫੈਸਲਾ ਕਰਕੇ ਐਹਦ ਨਾਮਾ ਲਿਖਾ ਲਿਆ ਕਿ ਅੱਗੇ ਨੂੰ ਉਹ ਲਹੌਰ ਦਰ-ਬਾਰ ਵਲੋਂ ਇਸ ਇਲਾਕੇ ਦਾ ਹਾਕਮ ਸਮਝਿਆ ਜਾਵੇਗਾ। ਉਸਦੇ ਦੋਵੇਂ ਕਿਲੇ ਮੁੜਕੇ ਦਿਤੇ ਗਏ।

ਮਹਾਰਾਜਾ ਰਣਜੀਤ ਸਿੰਘ ਅਕਾਲੀ ਫੂਲਾ ਸਿੰਘ ਨੂੰ ਇਥੇ ਹੀ ਆ ਮਿਲਿਆ ਤੇ ਇਸ ਭਾਰੀ ਫਤੇ ਤੇ ਯੋਗ ਪ੍ਰਬੰਧ ਦਾ ਹਾਲ ਸੁਣਕੇ ਅਕਾਲੀ ਜੀ ਤੇ ਬਹੁਤ ਹੀ ਖੁਸ਼ ਹੋਇਆ।

ਅਕਾਲੀ ਜੀ ਨੇ ਇਥੋਂ ਵੇਹਲੇ ਹੁੰਦੇ ਹੀ ਇਲਾਕਾ ਬੰਗ ਵੱਲ ਜਾ ਚੜ੍ਹਾਈ ਕੀਤੀ, ਇਥੋਂ ਦੇ ਹਾਕਮ ਐਹਮਦ ਖਾਨ ਦੇ ਹਥੋਂ ਇਸ ਦੀ ਰੱਯਤ ਬਹੁਤ ਹੀ ਤੰਗ ਸੀ, ਇਸ ਦੀਆਂ ਅਨੀਤੀਆਂ

ਐਨੀਆਂ ਵਧੀਆਂ ਹੋਈਆਂ ਸਨ, ਕਿ ਇਸਦੇ ਇਲਾਕੇ ਦਾ ਕੋਈ ਬੀ ਆਪਣੀ ਜਾਨ ਤੇ ਮਾਲ ਨੂੰ ਆਪਣਾ ਨਹੀਂ ਸੀ ਸਮਝਦਾ, ਵਸ਼ੇਸ਼ ਕਰਕੇ ਹਿੰਦੂਆਂ ਲਈ ਤਾਂ ਜੋ ਉਸ ਸਮੇਂ ਬੜੇ ਹੀ ਦੀਨ ਤੇ ਆਤੁਰ ਹੋਏ ਹੋਏ ਸਨ, ਏਹ ਨਿਰਾ ਜਮ ਦਾ ਰੂਪ ਸੀ। ਸੈਂਕੜੇ ਪਤਵੰਤੇ ਮਹਾਜਨਾਂ ਦੇ ਘਰ ਇਸ ਨੇ ਉਜਾੜੇ ਸਨ ਤੇ ਕਈਆਂ ਬੇਦੋਸਿਆਂ ਦੇ ਗਲਾਂ ਤੇ ਇਸਦੀ ਬੇਤਰਸ ਛੁਰੀ ਫਿਰ ਚੁਕੀ ਸੀ। ਮਹਾਰਾਜਾ ਸਾਹਿਬ ਜਦ ਖਾਨ ਗੜ੍ਹ ਪਹੁੰਚੇ ਤਾਂ ਸੈਂਕੜੇ ਵਿਧਵਾ ਤੇ ਬੇਗਿਣਤ ਯਤੀਮਾਂ ਨੇ ਆ ਕੇ ਆਪਣੇ ਤਰਾਂ ੨ ਦੇ ਦੁਖ ਪ੍ਰਗਟ ਕੀਤੇ ਜਿਨ੍ਹਾਂ ਦੇ ਸੁਣਨ ਨਾਲ ਕਠੋਰ ਤੋਂ ਕਠੋਰ ਦਿਲ ਬੀ ਮੋਮ ਹੋ ਜਾਂਦਾ ਸੀ। ਨਿਰਸੰਦੇਹ ਇਹ ਨਜ਼ਾਰਾ ਅਤੀ ਦਿਲ ਚੀਰਵਾਂ ਸੀ, ਮਹਾਰਾਜਾ ਸਾਹਿਬ ਨੇ ਅਕਾਲੀ ਫੂਲਾ ਸਿੰਘ ਨੂੰ ਐਹਮਦ ਖਾਨ ਹਾਕਮ ਝੰਗ ਨੂੰ ਉਸ ਦੇ ਕੀਤੇ ਦੀ ਸਜ਼ਾ ਦੇਣ ਲਈ ਓਧਰ ਤੋਰਿਆ, ਅਕਾਲੀ ਜੀ ਨੇ ਆਉਂਦੇ ਸਾਰ ਪੈਂਦੇ ਹੱਥ ਹੀ ਝੰਗ ਦਾ ਕਿਲਾ ਘੇਰ ਲਿਆ ਤੇ ਇਕ ਛੋਟੀ ਜਹੀ ਲੜਾਈ ਦੇ ਬਾਦ ਇੱਕੋ ਧਾਵੇ ਨਾਲ ਐਹਮਦ ਸ਼ਾਹ ਨੂੰ ਕੈਦ ਕਰਕੇ ਲਹੌਰ ਭਿਜਵਾ ਦਿਤਾ ਤੇ ਇਸਦਾ ਸਾਰਾ ਇਲਾਕਾ ਜੋ ਚਾਰ ਲੱਖ ਸਾਲਾਨਾ ਮਾਲੀਏ ਦਾ ਸੀ ਸਿੱਖ ਰਾਜ ਨਾਲ ਮਿਲਾ ਦਿਤਾ।

ਇਸੇ ਜਥੇ ਦੇ ਦੂਜੇ ਹਿੱਸੇ ਨੇ ਜਿਸਦਾ ਜਥੇਦਾਰ ਸਰਦਾਰ ਫਤੇ ਸਿੰਘ ਆਹਲੂਵਾਲੀਆ ਸੀ, ਸੱਯਦਾਂ ਦੇ ਉੱਚ ਦਾ ਇਲਾਕਾ ਤੇ ਕੋਟ ਮਹਾਰਾਜਾ ਰਜਬ ਅਲੀ ਖਾਨ ਦਾ ਜਾ ਫਤੇ ਕੀਤਾ, ਰੱਜਬ ਅਲੀ ਨੂੰ ਕੈਦ ਕਰਕੇ ਲਹੌਰ ਭੇਜ ਦਿਤਾ। ਇਸਤਰਾਂ ਏਹ ਦੋਵੇਂ ਦਸਤੇ ਬਿਜੈ ਦੇ ਨਿਸ਼ਾਨ ਉਡਾਂਦੇ ਹੋਏ ੭ ਜੇਠ ਸੰਮਤ ੧੯੭੩ ਨੂੰ ਲਹੌਰ ਆ ਪਹੁੰਚੇ।

# ਮੁਲਤਾਨ ਦੀ ਫਤੇ ਦਾ ਸੇਹਰਾ

## [ ਅਕਾਲੀ ਫੂਲਾ ਸਿੰਘ ਦੇ ਸਿਰ ]

ਸੰਮਤ ੧੮੭੪ ਦੇ ਅਰੰਭ ਵਿਚ ਜਦ ਨਵਾਬ ਮੁਜ਼ਫਰ ਖਾਨ ਮੁਲਤਾਨ ਨੇ ਸਰਕਾਰ ਦਾ ਸਾਲਾਨਾ ਮਾਲੀਆ ਤਾਰਨ ਤੋਂ ਇਨਕਾਰ ਕੀਤਾ ਤੇ ਉਹ ਕੁਝ ਆਕੀ ਹੁੰਦਾ ਦਿਸਿਆ ਤਾਂ ਮਹਾਰਾਜਾ ਸਾਹਿਬ ਨੇ ਇਕ ਤਕੜੀ ਫੌਜ ਦੀਵਾਨ ਮੋਤੀ ਰਾਮ ਤੇ ਭੁਵਾਨੀ ਦਾਸ ਪਿਸ਼ਾਵਰੀ ਅਤੇ ਮਿਸ਼ਰ ਦੀਵਾਨ ਚੰਦ ਦੀ ਸਰਦਾਰੀ ਹੇਠ ਨਵਾਬ ਨੂੰ ਆਪਣੇ ਕੀਤੇ ਦਾ ਡੰਡ ਦੇਣ ਲਈ ਤੋਰੀ, ਇਸ ਫੌਜ ਨੇ ਮੁਲਤਾਨ ਪਹੁੰਚਦਿਆਂ ਹੀ ਸ਼ਹਿਰ ਦਾ ਘੇਰਾ ਘੱਤ ਦਿਤਾ, ਇਸ ਸਮੇਂ ਵਿਚ ਕੁਝ ਨਿਕੀਆਂ ਵਡੀਆਂ ਲੜਾ-ਈਆਂ ਬੀ ਹੋਈਆਂ ਪਰ ਸਿੱਖ ਫੌਜ ਦੇ ਮੁਖੀਆਂ ਦੀ ਸੁਸਤੀ ਤੇ ਬੇ ਪਰਵਾਹੀ ਦੇ ਕਾਰਨ ਸ਼ਹਿਰ ਦਾ ਫਤੇ ਕਰਨਾ ਖਰਾ ਔਖਾ ਹੋ ਗਿਆ, ਬਲਕਿ ਕਈ ਵਾਰੀ ਨਵਾਬ ਦਾ ਲਸ਼ਕਰ ਰਾਤ ਨੂੰ ਸ਼ਹਿਰ ਤੋਂ ਬਾਹਰ ਨਿਕਲਦਾ ਤੇ ਸਰਕਾਰ ਦੀਆਂ ਫੌਜਾਂ ਨੂੰ ਗ਼ਾਫਲ ਪਾਕੇ ਐਸਾ ਚਪੇਲ ਮਾਰਦਾ ਕਿ ਸੈਂਕੜੇ ਸਿਪਾਹੀਆਂ ਨੂੰ ਕਟਣ ਵਢਣ ਤੋਂ ਛੁਟ ਹਜ਼ਾਰਾਂ ਦੀ

ਰਸਦ ਰਸਾਨੀ ਲੁਟਕੇ ਕਿਲੇ ਵਿਚ ਜਾ ਵੜਦਾ ਧਾ ਲਗਦੇ ਹੱਥ ਅੰਬਾਰਾਂ ਨੂੰ ਅੱਗ ਲਾ ਜਾਂਦੇ ਤੇ ਇਹ ਸੁਖ ਰਹਿਣੇ ਆਗੂ ਅੱਖਾਂ ਮਲਦੇ ਰਹਿ ਜਾਂਦੇ। ਛੇਕੜ ਇਨ੍ਹਾਂ ਚਪੇਲਾਂ ਤੋਂ ਅੱਕ ਕੇ ਘੇਰਾ ਉਠਾ ਲਿਆ ਤੇ ਨਿਰਾਸ ਮੁੜ ਕੇ ਲਹੌਰ ਆ ਵੜੇ। ਮਹਾਰਾਜਾ ਸਾਹਿਬ ਨੂੰ ਜਦ ਇਨ੍ਹਾਂ ਸਾਰੀਆਂ ਗਲਾਂ ਦਾ ਪਤਾ ਲਗਾ ਤਾਂ ਬਹੁਤ ਹੀ ਨਰਾਜ਼ ਹੋਏ ਤੇ ਮੁਹਿੰਮ ਦੇ ਸਾਰੇ ਮੁਖੀਆਂ ਨੂੰ ਦਰਬਾਰ ਵਿਚ ਡਾਢੀ ਝਾੜ ਝੁਪਾੜ ਪਾਈ। ਦੀਵਾਨ ਭਵਾਨੀ ਦਾਸ ਨੂੰ ਜਿਸ ਨੇ ਸ਼ਹਿਰ ਦਾ ਘੇਰਾ ਉਠਾਣ ਵਿਚ ਬਹੁਤ ਹਿੱਸਾ ਲਿਆ ਸੀ ੧੦੦੦੦ ਰੁਪਯਾ ਜਰੀਮਾਨਾ ਕੀਤਾ* ਤੇ ਕੁਝ ਸਮੇਂ ਲਈ ਆਪਣੇ ਅਹੁਦੇ ਤੋਂ ਹਟਾਇਆ ਗਿਆ।

ਸ਼ੇਰਿ ਪੰਜਾਬ ਆਪਣੀ ਇਸ ਹੇਠੀ ਨੂੰ ਜੋ ਨਦਾਨ ਅਫਸਰਾਂ ਦੀ ਬੇਪਰਵਾਹੀ ਦੇ ਕਾਰਨ ਹੋਈ ਸੀ ਕਦ ਸਹਾਰ ਸਕਦਾ ਸੀ, ਆਪ ਨੇ ਉਸੇ ਦਿਨ ਤੋਂ ਹੀ ਅੰਦਰੋ ਅੰਦਰ ਮੁਲਤਾਨ ਨੂੰ ਪੂਰੀ ੨ ਤਰਾਂ ਫਤੇ ਕਰਕੇ ਆਪਣੇ ਰਾਜ ਨਾਲ ਸਮਿਲਤ ਕਰਨ ਲਈ ਤਿਆਰੀਆਂ ਕਰਨੀਆਂ ਅਰੰਭ ਦਿਤੀਆਂ,

---

* ਮਿਕਗ੍ਰੀਗਰ।

ਪਰ ਆਪ ਦਾ ਸਰੀਰ ਅਰੋਗ ਨਾ ਰਹਿਣ ਕਰਕੇ ਕੁਝ ਸਮਾਂ ਉਡੀਕ ਕਰਨੀ ਪਈ। ਮਾਘ ਦੇ ਮਹੀਨੇ ਤਕ ਮਹਾਰਾਜਾ ਸਾਹਿਬ ਰਾਜ਼ੀ ਬਾਜ਼ੀ ਹੋ ਗਏ ਤੇ ਇਸ ਤੋਂ ਥੋੜੇ ਦਿਨ ਬਾਦ ਹੀ ਅਰਥਾਤ ੧੮ ਮਾਘ ਸੰਮਤ੧੮੭੪(ਜਨਵਰੀ੧੮੧੮) ਨੂੰ ੨੫੦੦੦ ਫੌਜ ਦਾ ਬਲਵਾਨ ਦਲ ਸ਼ਾਹਜ਼ਾਦਾ ਖੜਕ ਸਿੰਘ ਤੇ ਜ਼ਫਰਜੰਗ ਮਿਸ਼ਰ ਦੀਵਾਨ ਚੰਦ ਦੀ ਸੌਂਪਣੀ ਵਿਚ ਮੁਲਤਾਨ ਵਲ ਤੋਰਿਆ ਗਿਆ।

ਅੱਗੇ ਨਵਾਬ ਮੁਜ਼ੱਫਰਖਾਨ ਭੀ ਮਹਾਰਾਜੇ ਦੀਆਂ ਪਲ ਪਲ ਦੀਆਂ ਖਬਰਾਂ ਵਲ ਅੱਖਾਂ ਲਾਈ ਬੈਠਾ ਸੀ, ਉਸ ਨੇ ਸਭ ਤਰਾਂ ਦੀਆਂ ਜੰਗੀ ਤਿਆਰੀਆਂ ਰਾਤ ਦਿਨ ਇਕ ਕਰਕੇ ਕਰ ਲਈਆਂ ਤੇ ਆਪਣੇ ਕਿਲਿਆਂ ਦੀ ਪਕਿਆਈ ਵਿਚ ਕੋਈ ਕਸਰ ਬਾਕੀ ਨਾਂ ਛਡੀ, ਹੁਣ ਜਦ ਫੌਜ ਦੀ ਚੜ੍ਹਾਈ ਦੀ ਖਬਰ ਸੁਣੀ ਤਾਂ ਬੜੇ ਜੋਸ਼ ਨਾਲ ਇਸਲਾਮੀ ਝੰਡਾ ਜਹਾਦੀ ਲੜਾਈ ਲਈ ਖੜਾ ਕਰ ਦਿਤਾ ਤੇ ਦੂਰ ਦੂਰ ਤਕ ਸਾਰੇ ਇਲਾਕਿਆਂ ਵਿਚ ਮੌਲਵੀ ਭਿਜਵਾਕੇ ਮਜ਼ਹਬੀ ਲੜਾਈ ਲਈ ਗ਼ਜ਼ਬ ਦਾ ਜੋਸ਼ ਫੈਲਾਇਆ, ਜਿਸ ਕਰਕੇ ਹਜ਼ਾਰਾਂ ਦੀ ਗਿਣਤੀ ਵਿਚ ਗਾਜ਼ੀਆਂ ਦਾ ਨਵਾਬ ਦੇ ਝੰਡੇ ਹੇਠ ਜਮਾਂ ਹੋਣਾ ਅਰੰਭ ਹੋ ਗਿਆ*।

---

*ਸਯਦ ਮੁਹੰਮਦ ਲਤੀਫ।

ਇਧਰ ਖਾਲਸਈ ਦਲ ਨੇ ਰਸਤੇ ਵਿਚ ਹੀ ਪਹਿਲੇ ਖਾਨ ਗੜ੍ਹ ਤੇ ਮੁਜ਼ਫਰ ਗੜ੍ਹ ਦੇ ਕਿਲਿਆਂ ਨੂੰ ਘੇਰ ਲਿਆ, ਤੇ ਦੋ ਤਕੜੀਆਂ ਲੜਾਈਆਂ ਦੇ ਬਾਦ ਦੋਵੇਂ ਕਿਲਿਆਂ ਤੇ ਖਾਲਸੇ ਦਾ ਕਬਜ਼ਾ ਜਮ ਗਿਆ ਇਸਦੇ ਬਾਦ ਹੁਣ ਮੁਲਤਾਨ ਦੀ ਵਾਰੀ ਆਈ, ਜਿੱਥੇ ਨਵਾਬ ਖੁਦ ਆਪਣੇ ਪੁਤ੍ਰਾਂ ਸਮੇਤ ੨੦੦੦੦ ਵੀਹ ਹਜ਼ਾਰ ਫੌਜ ਤੇ ਗ਼ਾਜ਼ੀਆਂ ਨਾਲ ਸ਼ੈਹਰ ਤੇ ਕਿਲੇ ਨੂੰ ਪੂਰੀ ਤਰਾਂ ਵੈਰੀ ਤੋਂ ਬਚਾਣ ਲਈ ਸਭ ਤਰਾਂ ਤਿਆਰ ਬੈਠਾ ਸੀ। ਖਾਲਸੇ ਦੀ ਫੌਜ ਨੂੰ ਮੁਲਤਾਨ ਦੇ ਨੇੜੇ ਪਹੁੰਚਦਿਆਂ ਹੀ ਇੱਕ ਖੁਲ੍ਹੇ ਮੈਦਾਨ ਵਿਚ ਜਿੱਥੇ ਨਵਾਬ ਦੀ ਫੌਜ ਨੇ ਮੋਰਚੇ ਜਮਾ ਰਖੇ ਸਨ ਅਗੇ ਵਧਣੇ ਤੋਂ ਰੋਕਣੇ ਦਾ ਜ਼ੋਰ ਲਾਇਆ ਤੇ ਮੋਰਚਿਆਂ ਵਿਚ ਕਈ ਧੁਆਂ ਧਾਰ ਵਾੜਾਂ ਬਾੜੀਆਂ, ਪਰ ਖਾਲਸੇ ਦੇ ਦਲ ਤੇ ਇਸਦਾ ਕੁਝ ਭੀ ਅਸਰ ਨਾਂ ਹੋਇਆ ਤੇ ਏਹ ਬਰਾਬਰ ਅਗੇ ਵਧਦੇ ਗਏ। ਉਸ ਦਿਨ ਇਥੇ ਬੜੀ ਭਾਰੀ ਲੜਾਈ ਹੋਈ ਜਿਸ ਵਿਚ ਦੋਹਾਂ ਧਿਰਾਂ ਦਾ ਨੁਕ-ਸਾਨ ਬਰਾਬਰ ਰਿਹਾ। ਪਰ ਸੂਰਜ ਦੇਵਤਾ ਦੇ ਲੋਪ ਹੋਂਦਿਆਂ ਹੀ ਗ਼ਾਜ਼ੀ ਮੈਦਾਨ ਖਾਲੀ ਛੱਡਕੇ ਲੋਪ ਹੋ ਗਏ। ਦੂਜੇ ਦਿਨ ਜਦ ਮੁਲਤਾਨ ਪਹੁੰਚੇ ਤਾਂ ਅਗੇ ਦਰਵਾਜ਼ੇ ਬੰਦ ਪਾਏ। ਉਸੀ ਵਕਤ ਸ਼ਹਿਰ

ਨੂੰ ਘੇਰੇ ਵਿਚ ਰਖ ਲਿਆ ਤੇ ਚਵ੍ਹਾਂ ਪਾਸਿਆਂ ਵਲੋਂ ਭਾਰੀਆਂ ਤੋਪਾਂ ਬੀੜਕੇ ਲਗੇ ਸ਼ਹਿਰ ਤੇ ਗੋਲੇ ਬਰਸਾਉਣ। ਨਵਾਬ ਮੁਜ਼ਫਰ ਖਾਨ ਨੇ ਬੀ ਸ਼ਹਿਰ ਦੀ ਇਤਿਹਾਸਕ ਫਸੀਲ ਪਰ ਜੋ ਬਹੁਤ ਮਜ਼ਬੂਤ ਪ੍ਰਸਿੱਧ ਹੈ ਥਾਂਓਂ ਥਾਂਈਂ ਤੋਪਾਂ ਜੋੜੀਆਂ ਹੋਈਆਂ ਸਨ। ਪੰਜ ਦਿਨ ਬਰਾਬਰ ਤੁਲਵੀਂ ਲੜਾਈ ਹੁੰਦੀ ਰਹੀ। ਛੇਵੇਂ ਦਿਨ ਸਿੰਘਾਂ ਦੇ ਇਕ ਦਸਤੇ ਨੇ ਲਹਿੰਦੇ ਵਲੋਂ ਸ਼ਹਿਰ ਤੇ ਹੱਲਾ ਕੀਤਾ ਪਰ ਅੰਦਰੋਂ ਸਖਤ ਅੱਗ ਦੇ ਵਸਣੇ ਕਰਕੇ ਨਾਕਾਮ ਪਿਛੇ ਹਟਣਾ ਪਿਆ। ਦੂਜੇ ਦਿਨ ਮੁੜ ਧਾਵਾ ਕੀਤਾ ਗਿਆ ਪਰ ਸਿੱਟਾ ਕਲ੍ਹ ਵਾਲਾ ਹੀ ਨਿਕਲਿਆ। ਅਗਲੇ ਦਿਨ ਸ਼ਾਹਜ਼ਾਦੇ ਖੜਕ ਸਿੰਘ ਨੇ ਸਾਰੇ ਸਰਦਾਰਾਂ ਨੂੰ ਅਕੱਠਾ ਕੀਤਾ ਤੇ ਏਹ ਸਲਾਹ ਠੈਹਰਾਈ ਗਈ ਕਿ ਰਾਤੋ ਰਾਤ ਫਸੀਲਾਂ ਦੇ ਹੇਠਾਂ ਬਰੂਦ ਭਰਿਆ ਜਾਵੇ ਤੇ ਅੱਗ ਲਾ ਕੇ ਫਸੀਲਾਂ ਨੂੰ ਉਡਾ ਦਿਤਾ ਜਾਵੇ। ਕਈ ਰਾਤਾਂ ਦੀ ਸਖਤ ਮੇਹਨਤ ਦੇ ਬਾਦ ਸੁਰੰਗਾਂ ਤਿਆਰ ਹੋਗਈਆਂ ਤੇ ਬਰੂਦ ਭਰ ਕੇ ਜਦ ਤੋੜੇ ਚਮਕਾਣੇ ਵਿਚ ਕੁਝ ਪਲਾਂ ਦੀ ਹੀ ਦੇਰ ਸੀ ਕਿ ਦੇਵ ਨੇੜ ਨਾਲ ਉਪਰੋਂ ਅਚਾਨਚਕ ਮੀਂਹ ਆ ਗਿਆ ਤੇ ਐਸਾ ਮੋਲ੍ਹੇਧਾਰ ਵਸਿਆ ਕਿ ਧਰਤੀ ਤੇ ਜਲ ਹੀ ਜਲ ਨਜ਼ਰੀ ਪੈਣ ਲਗਾ।

ਫ਼ਸੀਲ ਦੀਆਂ ਸੁਰੰਗਾਂ ਜੋ ਪੁਟੀਆਂ ਪਈਆਂ ਸਨ, ਪਾਣੀ ਨਾਲ ਭਰ ਗਈਆਂ, ਜਿਸ ਕਰਕੇ ਕਈ ਦਿਨਾਂ ਦੀ ਘਾਲ ਵਿਅਰਥ ਗਈ। ਮੀਂਹ ਦੇ ਬੰਦ ਹੋਣੇ ਪਰ ਸ਼ਾਹਜ਼ਾਦੇ ਨੇ ਮੁੜ ਸੁਰੰਗਾਂ ਲਾਉਣ ਦਾ ਹੁਕਮ ਦਿਤਾ ਜਿਸਦੀ ਛੇਤੀ ਤਾਮੀਲ ਕੀਤੀ ਗਈ। ਅਗਲੀ ਰਾਤ ਨੂੰ ਜਦ ਪਲੀਤੇ ਦਾਗੇ ਗਏ ਤਾਂ ਤਿੰਨ ਥਾਵਾਂ ਤੋਂ ਫਸੀਲ ਵਿਚ ਛੋਟੇ ਛੋਟੇ ਪਾੜ ਪੈ ਗਏ, ਪਰ ਮੁਜ਼ੱਫਰ ਖਾਨ ਨੂੰ ਸਮੇਂ ਸਿਰ ਖਬਰ ਹੋ ਜਾਣ ਕਰਕੇ ਬਾਹਰਲੀ ਫੌਜ ਦੇ ਹੱਲੇ ਤੋਂ ਪਹਿਲੇ ਪਹਿਲ ਹੀ ਨਵਾਬ ਦੇ ਬਹਾਦਰ ਸਿਪਾਹੀਆਂ ਨੇ ਪਾੜਾਂ ਨੂੰ ਰੇਤ ਭਰੀਆਂ ਬੋਰੀਆਂ ਨਾਲ ਪੂਰ ਕੇ ਮੁੜ ਪੱਕੀਆਂ ਕਰ ਲਿਆ ਜਿਸ ਨਾਲ ਖਾਲਸਾ ਫੌਜ ਨੂੰ ਧਾਵਾ ਕਰਨ ਵਿਚ ਕੁਝ ਭੀ ਸੌਖ ਨਾਂ ਹੋਈ। ਛੇਕੜ ਕਈ ਭਾਰੀਆਂ ਤੋਪਾਂ ਦਾ ਇਕ ਹੀ ਥਾਂ ਤੇ ਨਿਸ਼ਾਨਾ ਬੰਨ੍ਹਕੇ ਉਤੇ ਥਲੀ ਕਈ ਸੌ ਗੋਲੇ ਚਲਾਏ ਗਏ, ਜਿਨਾਂ ਦੇ ਅਸਰ ਨਾਲ ਦੀਵਾਰ ਦਾ ਇੱਕ ਹਿਸਾ ਹਿੱਲ ਗਿਆ ਤੇ ਜਦ ਉਤੋਂ ਹੋਰਜ਼ੋਰ ਪਾਇਆ ਤਾਂ ਬੇੜਾਕੂ ਰਸਤਾ ਖੁਲ੍ਹ ਗਿਆ। ਉਸ ਥਾਂ ਤੇ ਤੁਰਤ ਹੀ ਘੋੜ ਚੜ੍ਹਾਂ ਦਾ ਹੱਲਾ ਕਰਵਾਇਆ ਗਿਆ। ਬੜੀ ਲਹੂ ਡੋਲ੍ਹਵੀਂ ਲੜਾਈ ਹੋਈ, ਪਰ ਛੇਕੜ ਰਣ ਖਾਲਸੇ ਦੇ ਹਥ ਰਿਹਾ ਤੇ ੧੨ ਫੱਗਣ ਨੂੰ ਸ਼ਹਿਰ ਤੇ

ਕਬਜ਼ਾ ਹੋ ਗਿਆ । ਹੁਣ ਮੁਲਤਾਨ ਦੇ ਪ੍ਰਸਿੱਧ ਮਜ਼ਬੂਤ ਕਿਲੇ ਦੀ ਵਾਰੀ ਆਈ ਜਿਸਦੀ ਪਕਿਆਈ ਬਾਬਤ ਕਈਆਂ ਇਤਿਹਾਸਾਂ ਵਿਚ ਲਿਖਿਆ ਹੈ। ਕਿਲੇ ਦਾ ਘੇਰਾ ਘੱਤ ਦਿਤਾ ਗਿਆ, ਪਰ ਇਸਦੇ ਫਤਹ ਕਰਨੇ ਵਿਚ ਸਖਤ ਔਕੜਾਂ ਪੇਸ਼ ਆਈਆਂ, ਰੋਜ਼ਾਨਾ ਭਾਰੀ ਤੋਪਖਾਨੇ ਸਾਰਾ ਸਾਰਾ ਦਿਨ ਕਿਲੇ ਤੇ ਗੋਲਿਆਂ ਦਾ ਮੀਂਹ ਵਸਾਂਦੇ ਪਰ ਕਿਲੇ ਦਾ ਕੁਝ ਬੀ ਨਾਂ ਵਿਗੜਿਆ । ਕਈ ਵਾਰੀ ਕਿਲੇ ਦੇ ਦਰਵਾਜ਼ਿਆਂ ਤੇ ਹਾਥੀ ਦੌੜਾਏ ਗਏ, ਪਰ ਹਰ ਵਾਰੀ ਸਖਤ ਨੁਕਸਾਨ ਉਠਾ ਕੇ ਪਿਛੇ ਨੂੰ ਹਟਣਾ ਪਿਆ । ਇਸ ਤਰਾਂ ਕਿਲੇ ਦਾ ਮੁਹਾਸਰਾ ਕੀਤਿਆਂ ਲਗ ਭਗ ਤਿੰਨ ਮਹੀਨੇ ਬੀਤ ਗਏ, ਪਰ ਕਿਲਾ ਨਾਂ ਹੀ ਸਰ ਹੋਇਆ । ਸਿਰ ਤੇ ਜੇਠ ਦਾ ਮਹੀਨਾ, ਉਪਰੋਂ ਮੁਲਤਾਨਦੀ ਕਹਿਰ ਦੀਆਂ ਗਰਮੀਆਂ ਨੇ ਹੋਰ ਬੀ ਕਾਮਯਾਬੀ ਨੂੰ ਦੁਰੇਡੇ ਕਰ ਦਿਤਾ, ਨਾਲ ਹੀ ਇਕ ਹੋਰ ਕਲਾ ਵਰਤੀ ਕਿ ਮੁਰਦਾ ਊਠਾਂ ਤੇ ਘੋੜਿਆਂ ਆਦਿ ਦੀਆਂ ਲੋਥਾਂ ਦੀ ਸੜ੍ਹਾਂਦ ਦੀ ਬਦਬੂ ਤੇ ਪਾਣੀ ਦੀ ਖਰਾਬੀ ਦੇ ਕਾਰਨ ਫੌਜ ਵਿਚ ਹੈਜ਼ਾ ਫੁਟ ਪਿਆ ਜਿਸ ਨਾਲ ਸੈ ਸੈ ਜੁਵਾਨ ਰੋਜ਼ਾਨਾ ਮਰਨ ਲਗ ਪਏ, ਹੁਣ ਤਾਂ ਫੌਜ ਵਿਚ ਸਖਤ ਹਲ ਚਲ ਮਚ ਗਈ ਤੇ ਕਿਲੇ ਦੀ

ਫਤੇ ਦੀ ਆਸ ਦਾ ਲੱਕ ਭੱਜਦਾ ਦਿਸਿਆ।

ਮਹਾਰਾਜਾ ਰਣਜੀਤ ਸਿੰਘ ਨੂੰ ਰੋਜ਼ਾਨਾ ਮੈਦਾਨ ਜੰਗ ਤੋਂ ਬਾਬਤ ਖਬਰਾਂ ਪਹੁੰਚਦੀਆਂ ਰੈਂਹਦੀਆਂ ਸਨ। ਜਦ ਆਪ ਨੇ ਆਪਣੀ ਫੌਜ ਦੀ ਏਹ ਨਾਜ਼ਕ ਹਾਲਤ ਸੁਣੀ ਤਾਂ ਬਹੁਤ ਹੀ ਚਿੰਤਾਤੁਰ ਹੋਏ ਤੇ ਆਪਣੇ ਪੁਰਾਤਨ ਨਿਯਮ ਅਨੁਸਾਰ *ਸ੍ਰੀ ਅੰਮ੍ਰਿਤਸਰ ਜੀ ਪਹੁੰਚੇ ਤੇ ਸ੍ਰੀ ਦਰਬਾਰ ਸਾਹਿਬ ਦੇ ਹਜ਼ੂਰ ਇਸ ਮੁਹਿੰਮ ਦੀ ਫਤੇ ਲਈ ਅਰਦਾਸਾ ਸੁਧਾਇਆ। ਇਸ ਤਰਾਂ ਸ੍ਰੀ ਅਕਾਲ ਬੁੰਗੇ ਬੀ ਬੇਨਤੀਆਂ ਕੀਤੀਆਂ। ਫੇਰ ਅਕਾਲੀਆਂ ਦੇ ਡੇਰੇ ਆਇ ਤੇ ਕਈ ਸੌ ਰੁਪੈ ਦੇ ਕੜਾਹ ਪਰਸ਼ਾਦਿ ਦੀ ਦੇਗ਼ ਚੜ੍ਹਵਾਈ। ਮਹਾਰਾਜਾ ਸਾਹਿਬ ਨੂੰ ਜਦ ਅਕਾਲੀ ਫੂਲਾ ਸਿੰਘ ਮਿਲਿਆ ਤਾਂ ਆਪ ਨੇ

---

*ਮਹਾਰਾਜਾ ਰਣਜੀਤ ਸਿੰਘ ਦਾ ਏਹ ਆਮ ਵਰਤਾਵਾ ਸੀ ਕਿ ਜਦ ਕਦੀ ਕੋਈ ਕਠਨ ਔਕੜ ਆਪ ਨੂੰ ਪੇਸ਼ ਆਉਂਦੀ ਤਾਂ ਆਪ ਜਿੱਥੇ ਹੁੰਦੇ ਉਸੇ ਵੇਲੇ ਸ੍ਰੀ ਦਰਬਾਰ ਸਾਹਿਬ ਪਹੁੰਚਦੇ ਤੇ ਕੜਾਹ ਪਰਸ਼ਾਦਿ ਦੀ ਦੇਗ ਗੁਰੂ ਦੇ ਪੇਸ਼ ਕਰਕੇ ਕਾਰਜ ਸਿੱਧੀ ਲਈ ਅਰਦਾਸਾ ਸੋਧਦੇ ਤੇ ਗੁਰੂ ਕਾਜਰ ਰਾਸ ਕਰਦਾ।

ਮੁਲਤਾਨ ਦੀ ਲੜਾਈ ਦੀਆਂ ਸਾਰੀਆਂ ਕਠਨਤਾ-ਈਆਂ ਅਕਾਲੀ ਜੀ ਨੂੰ ਕਹਿ ਸੁਣਾਈਆਂ,ਮਹਾਰਾਜੇ ਦਾ ਚੇਹਰਾ ਇਸ ਸਮੇਂ ਅਕਾਲੀ ਜੀ ਨੂੰ ਬਹੁਤ ਹੀ ਉਦਾਸ ਦਿੱਸਿਆ ਤਾਂ ਹੱਸ ਕੇ ਮਹਾਰਾਜਾ ਸਾਹਿਬ ਨੂੰ ਆਖਿਆ ਕਿ 'ਡੋਗਰਿਆਂ ਦੇ ਪਾਲਕਾ' ਅੱਗੇ ਕਿਉਂ ਨਹੀਂ ਦੱਸਿਆ ਤੇ ਕਾਹਨੂੰ ਖਾਲਸੇ ਦੇ ਦਲਾਂ ਨੂੰ ਐਨੀਆਂ ਔਕੜਾਂ ਵਿਚ ਫਸਾ ਛੱਡ ਆਈ,ਆਪ ਸ੍ਰੀ ਦਰਬਾਰ ਸਾਹਿਬ ਦੀ ਪਰਕ੍ਰਮਾਂ ਨੂੰ ਸੰਗ ਮਰਮਰ ਦਾ ਫਰਸ਼ ਲੁਆਵਣ ਦਾ ਅਰਦਾਸਾ ਸੁਧਾਓ ਤਾਂ ਅਜ ਹੀ 'ਫੌਜਾਂ' ਰਣ ਤੱਤੇ ਵਲ ਜਾਣ ਨੂੰ ਤਿਆਰ ਹਨ, ਜੇ ਗੁਰੂ ਨੂੰ ਭਾਇਆ ਤਾਂ ਅਕਾਲੀ ਝੰਡਾ ਮੁਲਤਾਨ ਦੇ ਕਿਲੇ ਵਿਚ ਗੱਡ ਕੇ ਮੁੜਾਂਗੇ। ਕਹਿੰਦੇ ਹਨ ਕਿ ਇਸ ਸਮੇਂ ਮਹਾਰਾਜਾ ਸਾਹਿਬ ਨੇ ਅਕਾਲੀ ਜੀ ਨੂੰ ਗਲਨਾਲ ਲਾ ਲਿਆ ਤੇ ਕੈਹਣਲਗਾ ਕਿ ਪ੍ਰਕਰਮਾਂ ਦੀ ਏਹ ਸੇਵਾ ਮੈਂ ਆਪਣੇ ਧੰਨ ਭਾਗ ਜਾਣਕੇ ਅੱਖਾਂ ਨਾਲ ਕਰਾਂਗਾ। ਇਧਰ ਓਸੇ ਵਕਤ ਅਕਾਲੀਆਂ ਦੀ ਛਾਵਣੀ ਵਿਚ ਤਿਆਰੀ ਦੇ ਧੌਂਸੇ ਨੂੰ ਚੋਟ ਦਿਤੀ ਗਈ ਤੇ ਕੂਚ ਦਾ ਅਰਦਾਸਾ ਸੋਧਕੇ ਅਕਾਲੀ ਫੂਲਾ ਸਿੰਘ ਨੇ ਸਣੇ ਪੰਜ ਸੌ ਸਿਰਕੱਢਵੇਂ ਅਕਾਲੀਆਂ ਤੇ ਮਸ਼ਹੂਰ 'ਚਮਚਮਾਂ' ਡਾਂਗੀਆਂ ਦੀ

ਤੋਪ* ਦੇ ੧੧ ਜੇਠ ਸੰਮਤ ੧੮੭੫ ਨੂੰ ਮੁਲਤਾਨ ਵਲ ਚੜ੍ਹਾਈ ਕਰ ਦਿਤੀ।ਤੁਰਨ ਤੋਂ ਪੈਹਲੇ ਗੁਰ-ਮਤਾ ਏਹ ਸੋਧਿਆ ਗਿਆ ਕਿ ਦਰਯਾ ਰਾਵੀ ਦੇ ਰਾਹ ਜਾਲਿਆਂ ਤੇ ਬੇੜ੍ਹਿਆਂਵਿਚ ਜਾਣਾ ਜ਼ਿਆਦਾ ਛੇਤੀ ਤੇ ਸੌਖਾ ਹੋਵੇਗਾ। ਸੋ ਉਸੇ ਵੇਲੇ ਮਹਾਰਾਜਾ ਸਾਹਿਬ ਨੇ ਲਾਹੌਰ ਰਾਵੀ ਦੇ ਕੰਢੇ ਸਾਰਾ ਜ਼ਰੂਰੀ ਸਾਮਾਨ ਪੂਰਾ ਕਰਵਾ ਦਿਤਾ। ਇਸਤਰਾਂ ਏਹਬੀਰਾਂ ਦਾ ਦਸਤਾ ੧੯ ਜੇਠ ਨੂੰ ਮੁਲਤਾਨ ਪਹੁੰਚ ਗਿਆ।

ਸ਼ਾਹਜ਼ਾਦਾ ਖੜਕ ਸਿੰਘ ਨੂੰ ਜਦ ਅਕਾਲੀ ਫੂਲਾ ਸਿੰਘ ਦੇ ਪਹੁੰਚਣੇ ਦੀ ਖਬਰ ਪਹੁੰਚੀ ਤਾਂ ਆਪਣੇ ਕਈਕੁ ਨਾਮੀ ਸਰਦਾਰਾਂ ਨੂੰ ਨਾਲ ਲੈਕੇ ਅਕਾਲੀ ਜੀ ਦੀ ਅਗਵਾਈ ਕੀਤੀ, ਅਕਾਲੀ ਜੀ ਨੇ ਕਈ ਗੱਲਾਂ ਲੜਾਈ ਸੰਬੰਧੀ ਸ਼ਾਹਜ਼ਾਦੇ ਤੋਂ ਪੁਛੀਆਂ ਜਿਸਦਾ ਯੋਗ ਉੱਤਰ ਸ਼ਾਹਜ਼ਾਦਾ ਦੇਂਦਾ ਰਿਹਾ, ਫੇਰ ਇਥੋਂ ਹੀ ਅਕਾਲੀ ਜੀ ਸਿੱਧੇ ਮੈਦਾਨ ਜੰਗ ਵਲ ਵਧੇ। ਸ਼ਾਹਜ਼ਾਦੇ ਨੇ ਬਹੁਤ ਜ਼ੋਰ ਲਾਇਆ ਕਿ ਅਜ ਦਾ ਦਿਨ ਆਰਾਮ ਕਰੋ, ਤੇ ਅਗਲੇ ਦਿਨ ਮਿਲਕੇ ਕਿਲੇ ਤੇ ਧਾਵਾ ਕਰਾਂਗੇ।

---

*ਇਸ ਤੋਪ ਨੂੰ ਅਕਾਲੀ ਸਿੰਘ ਦੇ ਸਿਵਾ ਪੂਰੀ ਪੂਰੀ ਤਰਾਂ ਹੋਰ ਕੋਈ ਨਹੀਂ ਸੀ ਚਲਾ ਸਕਦਾ

ਪਰ ਅਕਾਲੀ ਜੀ ਦੇ ਮੂੰਹੋਂ ਸੁਭਾਵਕ ਹੀ ਨਿਕਲ ਗਿਆ ਕਿ ਅਰਾਮ ਕਿਲੇ ਦੀ ਫਤੇ ਦੇ ਬਾਦ ਅਕੱਠਾ ਕਰਾਂ ਗੇ। ਉਸ ਵਕਤ ਭੰਗੀਆਂ ਦੀ ਤੋਪ ਕਿਲੇ ਦੇ ਖ਼ਿਜ਼ਰੀ ਦਰਵਾਜ਼ ਦੇ ਸਾਹਮਣੇ ਬੀੜੀ ਗਈ ਤੇ ਅਜੇ ਤਿਨ ਚਾਰ ਗੋਲੇ ਹੀ ਚੱਲੇ ਸਨ ਕਿ ਕਿਲੇ ਦੀ ਦੀਵਾਰ ਵਿਚ ਦੋ ਪਾੜ ਪੈ ਗਏ। ਪਰ ਉਸੀ ਵਕਤ ਨਵਾਬ ਮੁਜ਼ੱਫਰ ਖਾਨ ਸਣੇ ਆਪਣੇ ਪੰਜ ਜੁਵਾਨ ਪੁਤ੍ਰਾਂ ਤੇ ਬੇਗਿਣਤ ਜੋਸ਼ੀਲੇ ਗਾਜ਼ੀਆਂ ਦੇ ਪਾੜ ਦੇ ਕੋਲ ਪਹੁੰਚ ਗਿਆ ਤੇ ਅੱਗੇ ਖੀ ਤਰਾਂ ਰੇਤ ਦੀਆਂ ਬੋਰੀਆਂ ਸ਼ਿਗਾਫਾਂ ਵਿੱਚ ਜੁੜਵਾ ਦਿੱਤੀਆਂ ਤੇ ਨਾਲ ਹੀ ਚਾਰ ਭਾਰੀਆਂ ਤੋਪਾਂ ਜੋੜ ਕੇ ਲੱਗਾ ਅੱਗ ਵਰਸਾਣੇ। ਇੰਨੇ ਨੂੰ ਅਕਾਲੀਆਂ ਨੇ ਇੱਕ ਹੋਰ ਗੋਲਾ ਚਲਾਇਆ, ਜੋ ਠੀਕ ਨਿਸ਼ਾਨੇ ਤੇ ਬੈਠਾ ਤੇ ਇਸਦੀ ਧਮਕ ਨਾਲ ਪਾੜਾਂ ਵਿੱਚੋਂ ਬੋਰੀਆਂ ਢਿੱਗ ਪਈਆਂ ਤੇ ਮੁੜ ਓਹ ਪਾੜ ਸਾਹਮਣੇ ਦਿੱਸਿਆ, ਬੱਸ ਫੇਰ ਹੁਣ ਕੀ ਸੀ, ਅਕਾਲੀ ਸਿੰਘਾਂ ਦੇ 'ਅਕਾਲ' 'ਅਕਾਲ' ਦੇ ਨਾਹਰਿਆਂ ਨਾਲ ਅਸਮਾਨ ਕੜਕ ਉਠਿਆ ਤੇ ਅੱਖ ਦੇ ਫੋਰੇ ਵਿੱਚ ਅਕਾਲੀ ਫੂਲਾ ਸਿੰਘ ਨੇ ਇਕ ਐਸਾ ਉਭਵਾਂ ਹੱਲਾ ਕੀਤਾ ਕਿ ਦੇਖਦੇ ਦੇਖਦੇ ਹੀ ਏਹ ਬੀਰ ਬਹਾਦਰ ਨਵਾਬ ਮੁਜ਼ੱਫਰਖਾਂਨ ਦੇ ਗਲ ਜਾ ਪਿਆ,

ਤੇ ਹੱਥੋਂ ਹੱਥ ਉਹ ਤਲਵਾਰ ਚਲਾਈ ਕਿ ਇਕ ਕੇਹਰ ਵਰਤਾ ਦਿੱਤਾ। ਹੁਣ ਬਾਕੀ ਦਾ ਸਾਰਾ ਜੱਥਾ ਅਕਾਲੀ ਜੀ ਦੇ ਪਿਛੇ ਕਿਲੇ ਵਿਚ ਆ ਵੜਿਆ ਜੋ ਥਾਉਂ ਥਾਈਂ ਗਾਜ਼ੀਆਂ ਨਾਲ ਜੁਟ ਪਿਆ। ਗਾਜ਼ੀਆਂ ਦਾ ਜੋਸ਼ ਅਜ ਕਈ ਕਾਰਨਾਂ ਕਰਕੇ ਗ਼ਜ਼ਬ ਦਾ ਵਧਿਆ ਹੋਇਆ ਸੀ। ਇਕ ਤਾਂ ਜੁਮੇਂ ਦਾ ਦਿਨ ਸੀ, ਤੇ ਗ਼ਾਜ਼ੀਆਂ ਦੇ ਅਕੀਦੇ ਅਨੁਸਾਰ ਇਸ ਦਿਨ ਲੜਾਈ ਵਿਚ ਮਰਨੇ ਵਾਲਾ ਗਾਜ਼ੀ ਬਿਨਾਂ ਕਿਸੇ ਰੋਕ ਟੋਕ ਦੇ ਸਿੱਧਾ ਹੀ ਜੰਨਤ ਵਿਚ ਜਾ ਵੜਦਾ ਹੈ। ਦੂਜਾ ਅੱਜ ਸਵੇਰੇ ਹੀ ਇਸ ਬੁਢੇ ਪਰ ਬਹਾਦਰ ਨਵਾਬ ਨੇ ਘਰ ਤੋਂ ਖੱਫਣ ਮੰਗਵਾਕੇ ਸਿਰ ਉੱਤੇ ਬੰਨ੍ਹ ਲਿਆ ਤੇ ਸਬਜ਼ ਪੁਸ਼ਾਕ ਪੈਹਨ ਪੀਰ ਬਾਵਲ ਹੱਕ ਦੀ ਕਬਰ ਤੇ ਜਾ ਡਿੱਗਾ ਤੇ ਦੇਰੀ ਤੱਕ ਦੁਆ ਮੰਗਦਾ ਰਿਹਾ। ਫੇਰ ਸਭ ਤੋਂ ਸ਼ਖਸ਼ ਬਖਸ਼ਾਵਣੀ ਲੈ ਕੇ ਰਣ ਵਿਚ ਆਇਆ। ਨਵਾਬ ਦੇ ਇਸ ਦਰਦਨਾਕ ਨਿਜ਼ਾਰੇ ਨੂੰ ਦੇਖਕੇ ਹਜ਼ਾਰਾਂ ਸਿਪਾਹੀ ਤੇ ਬੇਸ਼ੁਮਾਰ ਗਾਜ਼ੀ ਅੱਜ ਮਰਨ ਮਾਰਨ ਲਈ ਤਿਆਰ ਡਟੇ ਖੜੋਤੇ ਸਨ। ਅਕਾਲੀਆਂ ਦੇ ਕਿਲੇ ਵਿਚ ਵੜਦਿਆਂ ਹੀ ਜੋਸ਼ ਵਿਚ ਮੱਤੇ ਹੋਏ ਗਾਜ਼ੀ ਵਾ ਵਰੋਲੇ ਦੀ ਤਰਾਂ ਇਨ੍ਹਾਂ ਤੇ ਟੁੱਟ ਪਏ, ਅੱਗੋਂ ਅਕਾਲੀਆਂ ਨੇ ਬੀ ਪੈਂਤੜੇ

ਜ਼ਮਾ ਕੇ ਓਹ ਸੀ ਸਾਹਿਬ ਵਹਾਈ ਕਿ ਪਲ ਦੇ ਪਲ ਵਿੱਚ ਜ਼ਮੀਨ ਤੇ ਲੋਥਾਂ ਹੀ ਲੋਥਾਂ ਵਿਛ ਗਈਆਂ। ਇਸ ਸਮੇਂ ਨਵਾਬ ਮੁਜ਼ੱਫਰ ਖਾਂਨ ਤੇ ਅਕਾਲੀ ਫੂਲਾ ਸਿੰਘ ਆਮੋ ਸਾਹਮਣੇ ਹੋਏ ਤੇ ਕਈ ਕੁ ਵਾਰ ਇੱਕ ਦੂਜੇ ਤੇ ਕੀਤੇ, ਛੇਕੜ ਅਕਾਲੀ ਜੀ ਦੀ ਇੱਕ ਫੇਰਵੀਂ ਸੱਟ ਨਾਲ ਮੁਜ਼ੱਫਰ ਖਾਂਨ ਜ਼ਮੀਨ ਤੇ ਢੇਰੀ ਹੋ ਗਿਆ*, ਇੰਨੇ ਨੂੰ ਨਵਾਬ ਦੇ ਵੱਡੇ ਪੁਤ੍ਰ ਸ਼ਾਹਨਿਵਾਜ਼ ਖਾਨ ਨੇ ਅਕਾਲੀ ਜੀ ਤੇ ਇੱਕ ਸਖਤ ਵਾਰ ਕੀਤਾ, ਜਿਸ ਨਾਲ ਅਕਾਲੀ ਜੀ ਨੂੰ ਤਕੜਾ ਜ਼ਖਮ ਲੱਗਾ, ਪਰ ਪਿਛੋਂ ਨਾਲ ਹੀ ਸਰਦਾਰ ਸ਼ਾਮ

---

* ਸੱਯਦ ਮੁਹੰਮਦ ਲਤੀਫ ਨੇ ਇਥੇ ਭੁਲ ਕੇ ਲਿਖਿਆ ਹੈ ਕਿ ਨਵਾਬ ਮੁਜ਼ੱਫਰ ਖਾਂਨ ਨੂੰ ਸਣੇ ਤਿੰਨ ਪੁਤ੍ਰਾਂ ਦੇ ਪੀਰ ਬਾਵਲ ਹੱਕ ਦੀ ਖਾਨਗਾਹ ਵਿਚ ਕਤਲ ਕੀਤਾ ਗਿਆ। ਹਕੀਕਤ ਵਿਚ ਨਵਾਬ ਸਣੇ ਪੁਤਰਾਂ ਦੇ ਅਕਾਲੀਆਂ ਦੇ ਹੱਲੇ ਨੂੰ ਰੋਕਦਾ ਹੋਇਆ ਖ਼ਿਜ਼ਰੀ ਦਰਵਾਜ਼ੇ ਵਿੱਚ ਹੀ ਮਾਰਿਆ ਗਿਆ ਸੀ, ਉਨ੍ਹਾਂ ਦੀਆਂ ਲੋਥਾਂ ਉਸ ਦੇ ਭਤੀਜੇ ਦੇ ਮੰਗਣ ਪਰ ਉਸ ਨੂੰ ਦਿਤੀਆਂ ਗਈਆਂ ਜੋ ਉਸਨੇ ਬਾਵਲ ਹੱਕ ਦੇ ਮਕਬਰੇ ਵਿਚ ਦਫਨ ਕੀਤੀਆਂ। ਪ੍ਰਿੰਸਿਪ: ਸਰ ਲਿਪਲ ਗ੍ਰਿਫਨ

ਸਿੰਘ ਅਟਾਰੀ ਵਾਲੇ ਆ ਪਹੁੰਚੇ ਤੇ ਉਨ੍ਹਾਂ ਨੇ ਸ਼ਾਹ ਨਿਵਾਜ਼ ਨੂੰ ਉਥੇ ਰੱਖਿਆ। ਕੋਲੋਂ ਇਕ ਹੋਰ ਗਾਜ਼ੀ ਨੇ ਸਰਦਾਰ ਸ਼ਾਮ ਸਿੰਘ ਤੇ ਫੇਰ ਤਲਵਾਰ ਚਲਾਈ ਜਿਸ ਨਾਲ ਆਪ ਨੂੰ ਸਖਤ ਜ਼ਖਮ ਲੱਗਾ ਤੇ ਆਪ ਘੋੜੇ ਤੋਂ ਗਿਰ ਪਏ। ਅਕਾਲੀ ਜੀ ਦੀ ਨਜ਼ਰ ਜਦ ਸਰਦਾਰ ਵੱਲ ਪਈ ਤਾਂ ਛੇਤੀ ਨਾਲ ਆਪਣੇ ਜਥੇ ਦੇ ਕੁਝ ਸਿੰਘ ਉਨ੍ਹਾਂ ਦੇ ਗਿਰਦ ਖਲ੍ਹਵਾਕੇ ਅਕਾਲੀ ਜੀ ਅੱਗੇ ਨੂੰ ਵਧੇ, ਹਣ ਜਦ ਗਾਜ਼ੀਆਂ ਨੇ ਨਵਾਬ ਨੂੰ ਮੁਰਦਾ ਡਿੱਠਾ ਤਾਂ ਉਨ੍ਹਾਂ ਦੇ ਪੈਰ ਮਦਾਨ ਵਿਚੋਂ ਉਖੜ ਗਏ, ਸਿੰਘਾਂ ਉੱਤੋਂ ਹੋਰ ਜ਼ੋਰ ਮਾਰਿਆ ਤਾਂ ਪੂਰੀ ਭਾਜੜ ਪੈ ਗਈ। ਖਾਲਸੇ ਨੇ ਨਸਦਿਆਂ ਦਾ ਦੂਰ ਤੀਕ ਪਿਛਾ ਕੀਤਾ ਤੇ ਹਜ਼ਾਰਾਂ ਨੂੰ ਤਲ-ਵਾਰ ਦੀ ਧਾਰ ਤੋਂ ਪਾਰ ਉਤਾਰਿਆ। ਇਸ ਸਾਰੀ ਲੜਾਈ ਵਿਚ ੧੨ ਹਜ਼ਾਰ ਤੋਂ ਵਧ ਮੁਸਲਮਾਨ ਸਣੇ ਨਵਾਬ ਮੁਜ਼ੱਫਰ ਖਾਨ ਤੇ ਉਸਦੇ ਪੁਤ੍ਰਾਂ ਦੇ ਕਤਲ ਹੋਏ। ਖਾਲਸੇ ਦਾ ਨੁਕਸਾਨ ਬੀ ਚਾਰ ਹਜ਼ਾਰ ਦੇ ਲਗ ਭਗ ਸੀ, ਕਿਲੇ ਉੱਤੇ ਹੱਲਾ ਕਰਨ ਵਾਲੇ ਅਕਾਲੀ ਜੱਥੇ ਵਿਚੋਂ ਕ੍ਰੀਬਨ ਸਾਰੇ ਦੇ ਸਾਰੇ ਜ਼ਖਮੀ ਸਨ, ਜਿਨ੍ਹਾਂ ਵਿਚੋਂ ਚਾਲੀ ਸਿੰਘ ਮੋਰਚੇ ਛੁਡਾਣ ਵਿਚ ਸ਼ਹੀਦ ਹੋਏ। ਕਿਲੇ ਦੇ ਖਜ਼ਾਨੇ ਦਾ ਕਬਜ਼ਾ ਅਕਾਲੀ ਜੀ ਨੇ ਸ਼ਾਹਜ਼ਾਦੇ

ਖੜਕ ਸਿੰਘ ਦੇ ਹਵਾਲੇ ਕੀਤਾ ਜਿਸ ਵਿਚੋਂ ਕਈ ਲੱਖ ਰੁਪਯਾ ਤੇ ਸੋਨਾ ਨਿਕਲਿਆ, ਹੋਰ ਲੁਟ ਵਿਚੋਂ ਬੇਸ਼ੁਮਾਰ ਰੁਪਯਾ ਫੌਜਾਂ ਦੇ ਹਥ ਆਇਆ ਤੇ ਹਜ਼ਾਰਾਂ ਚੀਆਂ ਪੀਹੜੀਆਂ ਦੇ ਧੋਣ ਧੋਤੇ ਗਏ। ਇਸ ਫਤੇ ਦੀ ਰਪੋਟ ਉਸੀ ਵਕਤ ਮਹਾਰਾਜਾ ਰਣਜੀਤ ਸਿੰਘ ਨੂੰ ਲਹੌਰ ਭੇਜੀ ਗਈ, ਜਿਸ ਵਿਚ ਸ਼ਾਹਜ਼ਾਦੇ ਨੇ ਲਿਖਿਆ ਸੀ ਕਿ ਏਹ ਫਤੇ ਨਿਰੋਲ ਅਕਾਲੀ ਫੂਲਾ ਸਿੰਘ ਦੀ ਅਦੁਤੀ ਬਹਾਦਰੀ ਦਾ ਫਲ ਹੈ। ਮਹਾਰਾਜਾ ਸਾਹਿਬ ਇਸ ਖੁਸ਼ ਖਬਰੀ ਨੂੰ ਸੁਣਕੇ ਅਤਯੰਤ ਖੁਸ਼ ਹੋਏ ਤੇ ਉਸੇ ਦਿਨ ਤੋਂ ਹੀ ਸ੍ਰੀ ਦਰਬਾਰ ਸਾਹਿਬ ਦੀ ਪ੍ਰਕਰਮਾਂ ਦੀ ਟਹਿਲ ਅਰੰਭ ਦਿਤੀ ਤੇ ਹੋਰਨਾਂ ਗੁਰਦਵਾਰਿਆਂ ਦੀ ਬੀ ਸੇਵਾ ਕੀਤੀ। ਇਸ ਖੁਸ਼ੀ ਵਿਚ ਸ੍ਰੀ ਅੰਮ੍ਰਿਤਸਰ ਤੇ ਲਹੌਰ ਵਿਚ ਅੱਠ ਦਿਨ ਬਰਾਬਰ ਦੀਪਮਾਲਾ ਹੁੰਦੀ ਰਹੀ ਤੇ ਹੋਰ ਖੁਸ਼ੀਆਂ ਦੇ ਮੇਲੇ ਲਗਦੇ ਰਹੇ। ਅਤੇ ਮਹਾਰਾਜਾ ਸਾਹਿਬ ਨੇ ਹਜ਼ਾਰਾਂ ਰੁਪਏ ਲੋੜਵੰਦਾਂ ਤੇ ਅਨਾਥਾਂ ਨੂੰ ਵੰਡੇ।

ਅਕਾਲੀ ਫੂਲਾ ਸਿੰਘ ਜਦ ਸੰਗਰਾਮ ਤੋਂ ਮੁੜਕੇ ਡੇਰੇ ਪਹੁੰਚਿਆ ਤਾਂ ਆਪ ਦਾ ਸੱਜਾ ਹੱਥ ਦਿਨ ਭਰ ਤਲਵਾਰ ਚਲਾਣ ਨਾਲ ਐਨਾ ਸੁਜ ਗਿਆ ਸੀ ਕਿ ਸ੍ਰੀ ਸਾਹਿਬ ਦੇ ਕਬਜ਼ੇ ਵਿਚੋਂ ਬੜੀ

ਔਖ ਨਾਲ ਕੱਢਿਆ ਗਿਆ, ਫੇਰ ਆਪਦੇ ਜ਼ਖਮ ਜੋ ਬਹੁਤ ਡੂੰਘੇ ਨਹੀਂ ਸਨ ਸੀਤੇ ਗਏ ਤੇ ਯੋਗ ਇਲਾਜ ਦੇ ਕੀਤਿਆਂ ਦਿਨਾਂ ਵਿਚ ਹੀ ਭਰ ਆਏ। ਸ਼ਾਹਜ਼ਾਦਾ ਖੜਕ ਸਿੰਘ ਇਲਾਕੇ ਦੇ ਪੱਕੇ ਪ੍ਰਬੰਧ ਲਈ ਦੋ ਮਹੀਨੇ ਮੁਲਤਾਨ ਠਹਿਰਿਆ ਰਿਹਾ ਤੇ ਆਪ ਨੇ ਅਕਾਲੀ ਜੀ ਨੂੰ ਭੀ ਆਪਣੇ ਨਾਲ ਹੀ ਰਖਿਆ। ਅਕਾਲੀ ਦੀ ਸਲਾਹ ਨਾਲ ਸਰਦਾਰ ਜੋਧ ਸਿੰਘ ਕਲਸੀਏ ਨੂੰ ਮੁਲਤਾਨ ਦਾ ਗਵਰਨਰ ਥਾਪਿਆ ਤੇ ਬਾਬਾ ਬਾਜ ਸਿੰਘ ਨੂੰ ਕਿਲਾਦਾਰ, ਤੇ ਸਰਦਾਰ ਫਤੇ ਸਿੰਘ ਆਲੂਵਾਲੀਏ ਨੂੰ ਤੋਲਾਂਬੇ ਦਾ ਸੂਬੇਦਾਰ ਬਣਾਇਆ। ਸਰਦਾਰ ਸ਼ਾਮ ਸਿੰਘ ਅਟਾਰੀ ਵਾਲੇ ਨੂੰ ਇਲਾਕਾ ਖਾਨਗੜ੍ਹ ਦਾ ਹਾਕਮ ਚੁਣਿਆਂ ਤੇ ਹੋਰ ਬੀ ਜ਼ਰੂਰੀ ਜ਼ਰੂਰੀ ਸਾਰਾ ਯੋਗ ਪ੍ਰਬੰਧ ਕੀਤਾ ਗਿਆ।

ਨਵਾਬ ਮੁਜ਼ੱਫਰ ਖਾਨ ਦੇ ਦੋ ਪੁਤ੍ਰ ਸਰਫਰਾਜ਼ ਖਾਨ ਤੇ ਜ਼ੁਲਫਕਾਰ ਅਲੀਖਾਨ ਜੋ ਕੈਦ ਕੀਤੇ ਗਏ ਸਨ ਲਹੌਰ ਭੇਜਵਾ ਦਿਤੇ। ਉਥੇ ਮਹਾਰਾਜਾ ਸਾਹਿਬ ਸ਼ਾਹੀ ਵਰਤਾਵੇ ਅਨੁਸਾਰ ਉਨ੍ਹਾਂ ਨਾਲ ਪੇਸ਼ ਆਏ ਤੇ ੨੫੦੦ ਰੁਪਯਾ ਉਨ੍ਹਾਂ ਨੂੰ ਜ਼ਿਆਫਤ ਲਈ ਭੇਜਿਆ, ਫੇਰ ਇਕ ਬੜੀ ਜਾਗੀਰ ਗੁਜ਼ਾਰੇ ਲਈ ਸ਼ਰਕ ਪੁਰ ਵਿਚ ਬਖਸ਼ੀ।

ਸ਼ਾਹਜ਼ਾਦਾ ਖੜਕ ਸਿੰਘ ਹੁਣ ਅਕਾਲੀ ਫੂਲਾ ਸਿੰਘ ਤੇ ਹੋਰਨਾਂ ਸਰਦਾਰਾਂ ਦੇ ਇਸ ਮੁਹਿੰਮ ਦੀ ਫਤੇ ਦੇ ਬਾਦ ਜਦ ਮੁੜ ਕੇ ਲਹੌਰ ਪਹੁੰਚੇ ਤਾਂ ਕਈ ਕੋਹ ਅਗੋਂ ਹੀ ਬੜੀ ਧੂਮ ਧਾਮ ਤੇ ਵਾਜੇ ਗਾਜੇ ਨਾਲ ਇਨ੍ਹਾਂ ਦੀ ਅਗਵਾਈ ਕੀਤੀ ਗਈ, ਹਜ਼ੂਰੀ ਬਾਗ ਦੇ ਮੈਦਾਨ ਵਿਚ ਭਾਰੀ ਦਰਬਾਰ ਸਜਾਇਆ ਗਿਆ, ਜਿਸ ਵਿਚ ਹਜ਼ਾਰਾਂ ਮੋਹਰਾਂ ਮਹਾਰਾਜਾ ਸਾਹਿਬ ਨੇ ਇਨ੍ਹਾਂ ਦੇ ਸਿਰਾਂ ਤੋਂ ਵਾਰ ਕੇ ਲੁਟਾਈਆਂ। ਮਹਾਰਾਜਾ ਸਾਹਿਬ ਸਭ ਤੋਂ ਪਹਲੇ ਅਕਾਲੀ ਫੂਲਾ ਸਿੰਘ ਨੂੰ ਅਤਿ ਪਿਆਰ ਨਾਲਮਿਲੇ ਤੇ ਇਸ ਖੁਸ਼ੀ ਵਿਚ ਆਪ ਨੂੰ 'ਸਿੱਖ ਰਾਜ ਦਾ ਰਾਖਾ' ਆਖ ਕੇ ਭਾਰੀ ਖੁਸ਼ੀ ਪ੍ਰਗਟ ਕੀਤੀ।

ਇਸ ਪਰ ਵੀਚਾਰ:-

ਮੁਲਤਾਨ ਦੇ ਕਿਲੇ ਨੂੰ ਫਤੇ ਕਰਨ ਦੇ ਸਮਾ-ਚਾਰ ਲਿਖਦੇ ਹੋਇਆਂ ਅਕਸਰ ਲੇਖਕਾਂ ਨੇ ਭੁਲਾਂ ਕੀਤੀਆਂ ਹਨ ਜਿਸ ਕਰਕੇ ਇਕ ਲੇਖਕ ਦੀ ਰਾਇ ਦੂਜੇ ਨਾਲ ਨਹੀਂ ਮਿਲਦੀ, ਜੋ ਅਸੀ ਹੇਠ ਵਿਚਾਰ ਸਹਿਤ ਲਿਖਦੇ ਹਾਂ:-

੧. ਸਭ ਤੋਂ ਪਹਿਲੇ ਏਹ ਭੁਲ ਸ਼ਾਇਦ ਮਿਸਟਰ ਪ੍ਰਿਨਸਿਪ ਤੋਂ ਹੋਈ ਜਿਸ ਨੇ ਕਿਲੇ ਦੇ

ਬ੍ਰਿਗਾਫ (ਪਾੜ) ਪਰ ਸਭ ਤੋਂ ਪਹਿਲੇ ਹੱਲਾ ਕਰਨ ਵਾਲੇ ਦਾ ਨਾਮ ਅਕਾਲੀ ਫੂਲਾ ਸਿੰਘ ਦੀ ਥਾਂ ਸਾਧੂ ਸਿੰਘ ਕਰਕੇ ਲਿਖਿਆ।ਤੇ ਅਗੇ ਨੂੰ ਇਹਾ ਭੁਲ ਇਸੇ ਦੀ ਤਵਾਰੀਖ ਦਾ ਅਧਾਰ ਲੈਂਦੇ ਹੋਏ ਡਾਕਟਰ ਮੈਕ੍ਰੀਗਾਰ,ਕਪਤਾਨ ਕਨਿੰਗੁਮ,ਸਰ ਲਿਪਲ ਗ੍ਰਿਫਨ ਅਤੇ ਸੱਯਦ ਮੁਹੰਮਦ ਲਤੀਫ ਆਦ ਇਤਿਹਾਸ ਕਾਰਾਂ ਨੇ ਆਪੋ ਆਪਣੀਆਂ ਕਿਤਾਬਾਂ ਵਿਚ ਨਕਲ ਕਰਕੇ ਕੀਤੀ।

੨. ਮੇਜਰ ਸਮਾਇਬ ਉੱਪਰ ਦੱਸੇ ਲੇਖਕਾਂ ਦੇ ਵਿਰੁੱਧ ਸਭ ਤੋਂ ਪਹਲੇ ਹੱਲਾ ਕਰਨ ਵਾਲੇ ਦਾ ਨਾਮ ਅਕਾਲੀ ਜੱਸਾ ਸਿੰਘ ਲਿਖਦਾ ਹੈ।

੩. ਅੱਗੇ ਜਾ ਕੇ ਏਹੀ ਇਤਹਾਸਕਾਰ ਇਸ ਦਾ ਨਾਮ ਅਕਾਲੀ ਮਾਲਾ ਸਿੰਘ ਦਸਦਾ ਹੈ।

ਹੁਣ ਆਓ ਅਸੀ ਜਰਾ ਇਸਤੇ ਵਿਚਾਰ ਕਰੀਏ ਕਿ ਏਹ ਬਲਬੀਰ ਬਹਾਦਰ ਤੇ ਅਦੁਤੀ ਜੋਧਾ ਕੌਣ ਸੀ ਜਿਸ ਨੇ ਮੁਲਤਾਨ ਦੇ ਕਿਲੇ ਤੇ ਸਭ ਤੋਂ ਪਹਲੇ ਹੱਲਾ ਕੀਤਾ ?

(ੳ) ਇਸ ਗੱਲ ਦੇ ਮੰਨਣ ਵਿਚ ਕਿਸੇ ਇਤਹਾਸ ਕਾਰ ਨੂੰ ਬੀ ਇਨਕਾਰ ਨਹੀਂ ਕਿ ਕਿਲੇ ਤੇ ਹੱਲਾ ਕਰਨ ਵਾਲਾ ਜ਼ਰੂਰ ਕੋਈ ਅਕਾਲੀ

ਸੀ। ਚਾਹੇ ਇਸ ਦਾ ਨਾਮ ਕਿਸੇ ਨੇ ਸਾਧੂ ਸਿੰਘ, ਕਿਸੇ ਨੇ ਜੱਸਾ ਸਿੰਘ ਅਤੇ ਮਾਲਾ ਸਿੰਘ ਆਦਿ ਕਰਕੇ ਲਿਖਿਆ, ਪਰ ਇਸ ਗੱਲ ਨੂੰ ਸਾਰੇ ਮੰਨਦੇ ਹਨ ਕਿ ਓਹ ਨਿਰ ਸੰਦੇਹ ਕੋਈ ਅਕਾਲੀ ਸੀ।

(ਅ) ਏਹ ਭੀ ਸਭ ਲਿਖਦੇ ਹਨ ਕਿ ਇਸ ਆਗੂ ਦੇ ਹੱਲਾ ਕਰਦਿਆਂ ਹੀ ਬਾਕੀ ਦਾ ਅਕਾਲੀ ਜਥਾ ਉਸ ਦੇ ਪਿੱਛੇ ਕਿਲੇ ਤੇ ਹਮਲਾ ਆਵਰ ਹੋਇਆ।

(ੲ) ਮਿਸਟਰ ਪ੍ਰਿਨਸਿਪ ਅਕਾਲੀ ਫੂਲਾ ਸਿੰਘ ਦਾ ਮੁਲਤਾਨ ਦੀ ਲੜਾਈ ਵਿਚ ਸ਼ਾਮਿਲ ਹੋਣਾ ਮੰਨਦਾ ਹੈ। ਤਾਂ ਹੁਣ ਵਿਚਾਰ ਗੋਚਰੀ ਏਹ ਗੱਲ ਹੈ ਕਿ ਅਕਾਲੀ ਫੂਲਾ ਸਿੰਘ ਦੇ ਹੁੰਦਿਆਂ ਕਦੀ ਹੋ ਸਕਦਾ ਸੀ ਕਿ ਕੋਈ ਹੋਰ ਸ਼ਖਸ ਹੱਲਾ ਕਰਨ ਵਿਚ ਅੱਗੇ ਵਧਦਾ ਤੇ ਆਪ ਉਸ ਤੋਂ ਪਿਛੇ ਰੈਂਹਦੇ, ਜਦ ਕਿ ਸਾਰੇ ਇਤਹਾਸਕਾਰ ਇਸ ਗੱਲ ਨੂੰ ਇੱਕ ਜ਼ਬਾਨ ਹੋ ਕੇ ਮੰਨਦੇ ਹਨ ਕਿ ਅਕਾਲੀ ਫੂਲਾ ਸਿੰਘ ਸਦਾ ਹੱਲੇ ਦੇ ਵਕਤ ਆਪਣੇ ਸਾਰੇ ਜੱਥੇ ਤੋਂ ਬਹੁਤ ਅੱਗੇ ਹੁੰਦਾ ਸੀ ?

(ਸ) ਅਕਾਲੀ ਫੂਲਾ ਸਿੰਘ ਦਾ ਉਸੇ ਦਿਨ ਦੋਂਹ

ਬਾਹਵਾਂ ਤੇ ਤਲਵਾਰ ਦੀਆਂ ਸੱਟਾਂ ਨਾਲ ਫੱਟੜ ਹੋਣਾ ਇਸ ਗੱਲ ਨੂੰ ਹੋਰ ਵੀ ਪੁਸ਼ਟੀ ਦੇਂਦਾ ਹੈ। ਜੇ ਕਦੀ ਅਕਾਲੀ ਜੀ ਪਹਲੇ ਹੱਲੇ ਵਿਚ ਨਹੀਂ ਸਨ ਤਾਂ ਫੱਟ ਕਿਥੋਂ ਲੱਗੇ ?

(ਹ) ਮੇਜਰ ਸਮਾਇਥ ਇਸ ਥਾਂ ਤੇ ਸਾਡੇ ਨਾਲ ਮੁਤਫਿਕ ਹੋ ਜਾਂਦਾ ਹੈ, ਜਿੱਥੇ ਉਹ ਲਿਖਦਾ ਹੈ ਕਿ ਭਾਵੇਂ ਉਹ ਕੋਈ ਬੀ ਹੋਵੇ, ਪਰ ਇਸ ਵਿਚ ਜਰਾ ਬੀ ਸ਼ੱਕ ਨਹੀਂ ਕਿ ਮੁਲਤਾਨ ਨੂੰ ਮਹਾਰਾਜਾ ਰਣਜੀਤ ਸਿੰਘ ਲਈ ਐਡਾ ਛੇਤੀ ਫਤੇ ਕਰਨ ਦਾ ਸੇਹਰਾ ਸਦਾ ਲਈ ਬਹਾਦਰ ਫੂਲਾ ਸਿੰਘ ਦੇ ਹੀ ਸਿਰ ਰਹੇਗਾ।

(ਕ) ਇਸਤੋਂ ਬੀ ਵਧਕੇ ਸਬੂਤ ਜੋ ਸਾਨੂੰ ਮਿਲਦਾ ਹੈ ਓਹ ਸਾਡੇ ਇਕ ਬਜ਼ੁਰਗ ਸੰਬੰਧੀ ਬਾਬਾ ਹਿੰਮਤ ਸਿੰਘ ਜੀ ਦੀ ਜ਼ਬਾਨੀ ਹੈ, ਜਿਨ੍ਹਾਂ ਦੇ ਪਿਤਾ ਜੀ ਅਕਾਲੀ ਫੂਲਾ ਸਿੰਘ ਦੇ ਗੂੜ੍ਹੇ ਸਤਿਸੰਗੀ ਸੇ ਤੇ ਲਗ ਭਗ ਸਾਰੇ ਜੁੱਧ ਜੰਗਾਂ ਵਿਚ ਉਨ੍ਹਾਂ ਦੇ ਨਾਲ ਰਹੇ ਸਨ। ਵਸ਼ੇਸ਼ ਕਰਕੇ ਮੁਲਤਾਨ ਦੀ ਫਤੇ ਆਪ ਦੀ ਅੱਖੀਂ ਡਿੱਠੀ ਘਟਨਾ ਹੈ, ਬਾਬਾ ਜੀ ਦੱਸਦੇ ਹਨ ਕਿ ਇਸ ਲੜਾਈ ਦੇ ਸਮਾਚਾਰ, ਪਿਤਾ ਜੀ ਨੇ ਕਈ ਵਾਰੀ ਸਾਨੂੰ ਵਿਸਥਾਰ ਸੈਹਤ ਸੁਣਾਏ, ਜਿਨ੍ਹਾਂ

ਵਿਚ ਉਹ ਅਕਾਲੀ ਫੂਲਾ ਸਿੰਘ ਨੂੰ ਮੁਲ-ਤਾਨ ਦਾ ਫਾਤੇਹ(ਵਿਜਈ) ਦਸਦੇ ਸਨ।

ਇਨ੍ਹਾਂ ਸਾਰੀਆਂ ਦਲੀਲਾਂ ਤੇ ਵਿਚਾਰ ਕੀਤਿਆਂ ਪੂਰੀ ਤਰਾਂ ਸਾਬਤ ਹੋ ਜਾਂਦਾ ਹੈ ਕਿ ਏਹ ਬਹਾਦਰ ਸੂਰਮਾਂ ਅਕਾਲੀ ਫੂਲਾ ਸਿੰਘ ਹੀ ਸੀ, ਜਿਸਨੇ ਸਭ ਤੋਂ ਪਹਲੇ ਕਿਲੇ ਤੇ ਹੱਲਾ ਕਰਕੇ ਮੁਲਤਾਨ ਨੂੰ ਫਤੇ ਕੀਤਾ।

# ਪਿਸ਼ਾਵਰ ਨੂੰ ਫਤੇ ਕਰਨਾ

ਮੁਲਤਾਨ ਦੀ ਫਤਹ ਤੋਂ ਵੇਹਲੇ ਹੁੰਦੇ ਹੀ ਮਹਾਰਾਜਾ ਰਣਜੀਤ ਸਿੰਘ ਦਾ ਸਾਰਾ ਧਿਆਨ ਪਿਸ਼ਾਵਰ ਨੂੰ ਸਿੱਖ ਰਾਜ ਵਿਚ ਮਿਲਾਣ ਵਲ ਲੱਗ ਗਿਆ। ਮਹਾਰਾਜਾ ਸਾਹਿਬ ਅਜੇ ਇਨ੍ਹਾਂ ਤਿਆਰੀਆਂ ਵਿੱਚ ਹੀ ਸੇ ਕਿ ਉੱਧਰੋਂ ਅਫ਼ਗ਼ਾਨ ਚੱਕ ਅਫ਼ਗ਼ਾਨਿਸਤਾਨ ਵਿਚ ਭਾਰੀ ਹਲ ਚਲ ਦੀਆਂ ਖਬਰਾਂ ਪਹੁੰਚੀਆਂ, ਜਿਨ੍ਹਾਂ ਦਾ ਵੇਰਵਾ ਇਸਤਰਾਂ ਹੈ ਕਿ ਪ੍ਰਸਿੱਧ ਵਜ਼ੀਰ ਫਤੇ ਖ਼ਾਨ ਬਾਰਕ ਜ਼ਈ ਦੇ ਵਿਰੁਧ ਇਕਤ੍ਰੁਘੀ ਗੋਂਦ ਗੁੰਦੀ ਗਈ, ਜਿਸਦਾ ਬਾਨੀ ਸ਼ਾਹਜ਼ਾਦਾ ਕਾਮਰਾਨ ਸੀ। ਇਸ ਵਿਚ ਕੁਝ ਵੀ ਸੰਦੇਹ ਨਹੀਂ ਕਿ ਇਹ ਵਜ਼ੀਰ ਬੜਾ ਹੀ ਦਾਨਾ ਤੇ ਬਹਾਦਰ ਆਦਮੀ ਸੀ, ਏਹ ਇਸੇ ਦੀ ਬਹਾਦਰੀ ਤੇ ਦੂਰ ਦੀ ਸੋਚ ਦਾ ਫਲ ਸੀ ਕਿ ਸ਼ਾਹ ਮਹਮੂਦ ਨੂੰ ਕ਼ਾਬਲ ਦਾ ਤਖ਼ਤ ਮਿਲਿਆ। ਇਸੇ ਨੇ ਹੀ ਕਸ਼ਮੀਰ ਨੂੰ ਫਤੇ ਕੀਤਾ ਤੇ ਇਸੇ ਦੀ ਦਾਨਾਈ ਕਾਰਨ ਸਿੰਧੀ ਅਮੀਰਾਂ ਨੇ ਦਰਬਾਰ ਕਾਬਲ ਨੂੰ ਖਰਾਜ ਦੇਣਾ ਆਪਣੇ ਸਿਰ ਮੰਨਿਆ। ਅਫ਼ਗ਼ਾਨਿਸਤਾਨ ਦੀਆਂ ਖੁਦ ਸਰ ਤੇ ਬਦ ਅਮਨ ਕੌਮਾਂ ਨੂੰ ਆਪਣੇ ਪੰਜੇ ਹੇਠ ਦਬਾਈ ਰੱਖਣਾ ਇਸੇ ਹੀ ਵਜ਼ੀਰ ਦਾ